# ਗੁਰਮਤ ਸੰਗੀਤ ਸਾਗਰ

## ਭਾਗ ਚੌਥਾ



ਲੇਖਕ :

ਪ੍ਰਿੰਸੀਪਲ ਦਿਆਲ ਸਿੰਘ

ਪ੍ਰਕਾਸ਼ਕ :–

ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ

ਨਵੀ ਦਿੱਲੀ

੧ ਓ ਸਤਿਗੁਰ ਪ੍ਰਸਾਦਿ ॥

# ਗੁਰਮਤਿ ਸੰਗੀਤ ਸਾਗਰ

## ਚੌਥਾ ਭਾਗ

ਕਰਤਾ :

ਪ੍ਰਿੰਸੀਪਲ ਦਿਆਲ ਸਿੰਘ



ਪ੍ਰਕਾਸ਼ਕ :

**ਗੁਰੂ ਨਾਨਕ ਵਿਦਿਆ ਭੰਡਾਰ ਟਰੱਸਟ**

**ਨਵੀਂ ਦਿੱਲੀ**

ਪਹਿਲੀ ਵਾਰ : 1000 - ਸੰਨ 1996
ਦੂਜੀ ਵਾਰ : 1000 - ਸੰਨ 2004

**ਭੇਟਾ : 225 ਰੁਪਏ**

**ਪੁਸਤਕਾਂ ਮਿਲਣ ਦਾ ਪਤਾ :**

1. **ਗੁਰਮਤਿ ਵਿਦਿਆਲਾ**
   ਗੁ. ਰਕਾਬ ਗੰਜ, ਨਵੀਂ ਦਿੱਲੀ।
2. **ਭਾਈ ਚੱਤਰ ਸਿੰਘ ਜੀਵਨ ਸਿੰਘ**
   ਮਾਈ ਸੇਵਾਂ ਬਾਜ਼ਾਰ, ਅੰਮ੍ਰਿਤਸਰ
3. **ਸਿੰਘ ਬ੍ਰਦਰਜ਼**
   ਮਾਈ ਸੇਵਾਂ ਬਾਜ਼ਾਰ, ਅੰਮ੍ਰਿਤਸਰ
4. **Jas Musical Limited**
   108-A, The Broadway
   South Hall, Middlesex,
   UBI 1QF, U.K.

ਛਾਪਕ : ਗਿਆਨ ਆਫਸੈਟ ਪ੍ਰੈਸ, ਦਿੱਲੀ

# ਸੂਚੀ-ਪੱਤ੍ਰ

# ਮੁਖ-ਬੰਧ

ਗੁਰਮਤਿ ਸੰਗੀਤ ਸਾਗਰ ਦੇ ਚੌਥੇ ਭਾਗ ਦੀ ਮੰਗ ਤਾਂ ਉਨ੍ਹਾਂ ਸੱਜਣਾਂ ਵਲੋਂ ਕਾਫੀ ਸਮੇਂ ਹੋ ਰਹੀ ਸੀ. ਜੋ ਗੁਰਮਤਿ ਸੰਗੀਤ (ਕੀਰਤਨ) ਦੀ ਸਿਖਿਆ ਆਧੁਨਿਕ ਠਾਟ ਪੱਧਤੀ ਅਨੁਸਾਰ ਕਰਨਾ ਚਾਹੁੰਦੇ ਹਨ। ਪਰ ਕਈ ਕਾਰਣਾਂ ਕਰਕੇ ਕੰਮ ਲੇਟ ਹੀ ਹੁੰਦਾ ਗਿਆ। ਸ਼ੁਕਰ ਹੈ ਉਸ ਅਕਾਲ ਪੁਰਖ ਦਾ ਜਿਸ ਨੇ ਹੱਥ ਦੇ ਕੇ ਦੁਬਾਰਾ ਹਾਰਟ-ਅਟੈਕ ਦੇ ਰੋਗ ਤੋਂ ਬਚਾ ਲਇਆ ਅਤੇ ਜਿਵੇਂ-ਕਿਵੇਂ ਇਹ ਚੌਥਾ ਭਾਗ ਵੀ ਮੁਕੰਮਲ ਹੋ ਗਿਆ। ਜਾਂ ਇੰਜ ਕਹਿ ਲਵੋ ਕਿ "ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥" ਦੇ ਮਹਾਵਾਕ ਅਨੁਸਾਰ ਗੁਰੂ ਨੇ ਰੱਖਿਆ ਕੀਤੀ ਅਤੇ ਰਹਿੰਦਾ ਕਾਰਜ ਸਿਰੇ ਚੜ੍ਹ ਗਿਆ।

ਸ਼ਬਦ-ਰੀਤਾਂ ਨੂੰ ਸੁਰ ਲਿਪੀ ਵਿਚ ਲਿਖਣ ਦੀ ਰੁਚੀ ਤਾਂ ਮੇਰੀ ਵਿਦਿਆਰਥੀ-ਜੀਵਨ ਵਿਚ ਹੀ ਬਣ ਗਈ ਸੀ। ਪਰ ਮੇਰੇ ਪੂਜਯ ਉਸਤਾਦ ਗਿਆਨੀ ਹਰਦਿੱਤ ਸਿੰਘ ਜੀ, ਇੰਚਾਰਜ ਗੁਰਮਤਿ ਵਿਦਿਆਲਾ ਗੁ: ਰਕਾਬ ਗੰਜ, ਨਵੀਂ ਦਿੱਲੀ, ਦੀ ਪ੍ਰੇਰਨਾਂ ਨਾਲ ਜਦੋਂ ਸ: ਗਿਆਨ ਸਿੰਘ ਜੀ 'ਐਬਟਾਬਾਦ' ਵਾਲਿਆਂ ਨੇ ਸੰਨ ੧੯੫੬ ਵਿਚ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਪ੍ਰਸਿੱਧ ਰਬਾਬੀ ਭਾਈ ਤਾਬਾ ਜੀ ਨੂੰ ਪਾਕਿਸਤਾਨ ਤੋਂ ਸੱਦ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੇ ਰਾਗਾਂ ਦੀਆਂ ਚੋਣਵੀਆਂ ਸ਼ਬਦ-ਰੀਤਾਂ ਨੂੰ ਸੁਰ-ਲਿਪੀ ਵਿਚ ਮੇਰੇ ਪਾਸੋਂ ਨੋਟੇਸ਼ਨ ਕਰਵਾਇਆ ਤਾਂ ਮੇਰੇ ਅੰਦਰ ਭੀ ਪੁਰਾਤਨ ਤੇ ਨਵੀਨ ਸ਼ਬਦ ਰੀਤਾਂ ਨੂੰ ਲਿਖਣ ਦਾ ਸ਼ੌਕ ਪੈਦਾ ਹੋ ਗਿਆ। ਇਸ ਨੂੰ ਸ਼ੌਕ ਕਹੋ ਭਾਵੇਂ ਝਸ, ਪਰ ਇਹ ਸਭ ਉਸੇ ਲਗਨ ਤੇ ਮਿਹਨਤ ਦਾ ਨਤੀਜਾ ਹੈ, ਜੋ ਸਤਿਗੁਰਾਂ ਦੀ ਕ੍ਰਿਪਾ ਨਾਲ ਇਨ੍ਹਾਂ ਦਸਾਂ ਸਾਲਾਂ ਵਿਚ (੧) ਗੁਰਮਤਿ ਸੰਗੀਤ ਸਾਗਰ (ਆਸਾ ਦੀ ਵਾਰ ਤੇ ਸ਼ਬਦ)। (੨) ਤਬਲਾ ਮ੍ਰਿਦੰਗ ਸਾਗਰ ਅਤੇ ਗੁਰਮਤਿ ਸੰਗੀਤ ਸਾਗਰ ਦੇ ਇਹ ਚਾਰ ਭਾਗ ਵੀ ਪ੍ਰਿੰਟ ਹੋ ਗਏ ਇਨ੍ਹਾਂ ਤੋਂ ਇਲਾਵਾ ਇਕ ਨਵੇਂ ਵਿਦਿਆਰਥੀਆਂ ਵਾਸਤੇ "ਗੁਰਮਤਿ ਸੰਗੀਤ ਸਿਖਿਆ" ਦੀ ਪੁਸਤਕ ਵੀ ਤਿਆਰ ਹੈ ਜੋ ਅਗਲੇ ਮਹੀਨੇ ਛਪ ਜਾਵੇਗੀ।

ਗੁਰਮਤਿ ਸੰਗੀਤ ਸਾਗਰ ਦੇ ਇਸ ਚੌਥੇ ਭਾਗ ਵਿਚ ਕੁਝ ਐਸੇ ਰਾਗਾਂ ਨੂੰ ਉਚੇਚੇ ਤੌਰ ਤੇ ਸ਼ਾਮਲ ਕੀਤਾ ਹੈ ਜਿਹੜੇ ਅਪ੍ਰਚਲਿਤ ਅਤੇ ਕਠਿਨ ਹਨ। ਜਿਵੇਂ :—ਰਾਗ ਬੈਰਾੜੀ, ਮਾਲੀ ਗਉੜਾ, ਮੁਲਤਾਨੀ, ਤੁਖਾਰੀ, ਨਟ ਨਾਰਾਇਣ, ਮਾਰੂ, ਮਾਂਝ, ਗੌਂਡ, ਪ੍ਰਭਾਤੀ ਆਦਿ। ਇਨ੍ਹਾਂ ਅਪ੍ਰਚਲਿਤ ਰਾਗਾਂ ਦੇ ਸੁਰ-ਰੂਪ (ਥਿਊਰੀ) ਨੂੰ ਪੁਰਾਤਨ ਤੇ ਆਧੁਨਿਕ ਸੰਗੀਤ ਗ੍ਰੰਥਾਂ ਦੀ ਛਾਣ-ਬੀਣ ਕਰਨ ਤੋਂ ਬਾਦ ਹੀ ਲਿਖਿਆ ਹੈ। ਮੈਂ ਐਸੇ ਰੂੜੀ-ਵਾਦ ਵਿਚਾਰਕਾਂ ਨਾਲ ਸਹਿਮਤ ਨਹੀਂ, ਜੋ ਕੇਵਲ ਆਪਣੇ ਬਜ਼ੁਰਗਾਂ ਦੀਆਂ ਲੀਹਾਂ ਤੇ ਚਲਣ ਵਾਲੇ ਹਨ, ਜਾਂ ਸੀਨਾ-ਬਸੀਨਾ ਚਲੀਆਂ ਆ ਰਹੀਆਂ ਪੁਰਾਤਨ ਸ਼ਬਦ-ਰੀਤਾਂ ਨੂੰ ਸ਼ੁੱਧ ਮੰਨਦੇ ਹੋਏ ਉਨ੍ਹਾਂ ਦੀ ਵਿਆਖਿਆ ਕਰੀ ਜਾਂਦੇ ਹਨ। ਪੰਜਾਬੀ ਲਿਪੀ ਵਿਚ ਜਿੰਨੇ ਵੀ ਸੰਗੀਤ ਸੰਬੰਧੀ ਗ੍ਰੰਥ ਅੱਜ ਤਕ ਛਪੇ ਹਨ ਉਨ੍ਹਾਂ ਵਿਚ ਇਕ ਵੀ ਸ਼ਬਕ-ਰੀਤ ਦੋ ਸੌ ਸਾਲ ਤੋਂ ਵੱਧ ਪੁਰਾਣੀ ਨਹੀਂ, ਜੇ ਕੋਈ ਹੈ ਤਾਂ ਉਸ ਦਾ ਸ਼ੁੱਧ-ਸਰੂਪ ਕਾਇਮ ਨਹੀਂ ਰਿਹਾ। ਕਿਉਂਕਿ ਸੰਗੀਤ ਇਕ ਕੋਮਲ ਕਲਾ ਹੈ, ਜਿਸ ਵਿਚ ਪੁਰਾਤਨ ਸਮੇਂ ਤੋਂ ਹੀ ਸਹਿਜੇ-ਸਹਿਜੇ ਪਰਿਵਰਤਨ ਹੁੰਦਾ ਆ ਰਿਹਾ ਹੈ। ਜੇ ਪ੍ਰਾਚੀਨ ਰਾਗਾਂ ਦੇ ਸਰੂਪਾਂ ਵਿਚ ਭੀ ਅੱਜ ਕਾਫੀ ਬਦਲਾਵ ਦਿਖਾਈ ਦੇ ਰਿਹਾ ਹੈ ਤਾਂ ਸੀਨਾ-ਬਸੀਨਾ ਚਲੀਆਂ ਆ ਰਹੀਆਂ

ਸ਼ਬਦ-ਗੀਤਾਂ ਨੂੰ ਸ਼ੁੱਧ ਕਿਵੇਂ ਮੰਨਿਆ ਜਾਵੇ, ਇਹੋ ਗੱਲ ਸੋਚਣ ਵਾਲੀ ਹੈ। ਹਾਂ, ਮਨ ਨੂੰ ਤਸੱਲੀ ਦੇਣ ਵਿਚ ਕੋਈ ਹਰਜ ਨਹੀਂ। ਕਿਉਂਕਿ ਹਰ ਬੰਦਾ (ਕਲਾਕਾਰ) ਆਪਣੇ ਆਪ ਨੂੰ ਅਤੇ ਆਪਣੇ ਘਰਾਣੇ ਨੂੰ ਹੀ ਮਹਾਨ ਮੰਨਦਾ ਤੇ ਕਹਿੰਦਾ ਹੈ, ਖ਼ੈਰ!

ਪੁਸਤਕ ਦੇ ਆਰੰਭ ਵਿਚ ਹਿੰਦੁਸਤਾਨੀ ਸੰਗੀਤ ਪੱਧਤੀ ਦੇ ਚਾਲ੍ਹੀ ਸਿਧਾਂਤ ਲਿਖੇ ਹਨ, ਫੇਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ੧ ਤੋਂ ੧੭ ਤਕ 'ਘਰ' ਸੰਬੰਧੀ ਖੁਲਾਸਾ ਅਤੇ ਆਦਿ ਗ੍ਰੰਥ ਦੇ ਅਖੀਰ 'ਚ ਲਿਖੀ 'ਰਾਗ ਮਾਲਾ' ਦੇ ਸੰਗੀਤ-ਸ਼ਾਸਤ੍ਰ ਦੇ ਪੱਖ ਨੂੰ ਪ੍ਰਗਟ ਕਰਨ ਦਾ ਯਤਨ ਕੀਤਾ ਹੈ। ਉਸ ਤੋਂ ਬਾਦ ਹਰੇਕ ਰਾਗ ਤੇ ਖੋਜ-ਭਰਿਆ ਲੇਖ, ਸੁਰ-ਵਿਸਥਾਰ, ਤਾਨਾਂ ਅਤੇ ਵੱਖੋ-ਵੱਖ ਤਾਲਾਂ ਵਿਚ ੨੭੪ ਸ਼ਬਦ-ਗੀਤਾਂ, ੧੫ ਪੜਤਾਲਾਂ ਅਤੇ ਅਖੀਰ ਵਿਚ ਮਲਾਰ ਦੇ ਪ੍ਰਕਾਰਾਂ ਦਾ ਇਕ ਗੁਲਦਸਤਾ ਦਰਜ ਹੈ। ਇੰਜ ੪੦ ਰਾਗਾਂ ਵਿਚ ੨੯੦ ਮਨੋਹਰ ਸ਼ਬਦ-ਗੀਤਾਂ ਦਾ ਇਹ ਸੰਗ੍ਰਹਿ ਸੁਰ-ਲਿਪੀ 'ਚ ਤਾਲ-ਬਧ ਕਰਕੇ ਗੁਰਮਤਿ ਸੰਗੀਤ ਨਾਲ ਹਿੱਤ ਰੱਖਣ ਵਾਲੇ ਸੱਜਣਾਂ ਦੇ ਕਰ-ਕਮਲਾਂ ਤਕ ਪੁਚਾਉਣ ਦਾ ਉਪਰਾਲਾ ਕੀਤਾ ਹੈ।

ਆਸ ਹੈ ਇਹ ਪੁਸਤਕ ਜਿਥੇ ਸ਼ਬਦ-ਕੀਰਤਨ ਸਿੱਖਣ ਵਾਲੇ ਗੁਰਸਿੱਖ-ਪ੍ਰੇਮੀਆਂ ਦੀ ਅਗਵਾਈ ਕਰੇਗੀ, ਉਥੇ ਇਸ ਤੋਂ ਉਹ ਵਿਦਿਆਰਥੀ ਭੀ ਲਾਭ ਉਠਾਉਣਗੇ, ਜਿਹੜੇ ਅੱਜ-ਕਲ ਸਕੂਲਾਂ-ਕਾਲਜਾਂ ਵਿਚ ਪਾਠ-ਕ੍ਰਮ ਅਨੁਸਾਰ ਸੰਗੀਤ ਦੀ ਸਿੱਖਿਆ ਪ੍ਰਾਪਤ ਕਰਨਾ ਚਾਹੁੰਦੇ ਹਨ।

ਨੋਟ :—ਗੁਰਮਤਿ ਸੰਗੀਤ ਸਾਗਰ ਦੇ ਇਨ੍ਹਾਂ ਚਾਰ ਭਾਗਾਂ ਵਿਚ ਆਦਿ ਗ੍ਰੰਥ ਦੇ ੩੧ ਰਾਗ ਤੇ ਉਨ੍ਹਾਂ ਦੇ ਪ੍ਰਕਾਰਾਂ ਤੋਂ ਇਲਾਵਾ ਉਹ ਰਾਗ ਭੀ ਸ਼ਾਮਲ ਹਨ, ਜਿਨ੍ਹਾਂ ਵਿਚ ਸਾਡੇ ਬਜ਼ੁਰਗ ਰਾਗੀ-ਰਬਾਬੀ ਸੀਨਾ-ਬਸੀਨਾ ਸ਼ਬਦ-ਗੀਤਾਂ ਗਾਇਨ ਕਰਦੇ ਆ ਰਹੇ ਹਨ। ਇੰਜ ੧੦੩ ਰਾਗਾਂ ਵਿਚ ਤਿੰਨ ਠੁਮਰੀਆਂ, ਪੰਜ ਗੁਲਦਸਤੇ, ਉਨੰਜਾ ਪੜਤਾਲਾਂ ਅਤੇ ਨੌਂ ਸੌ ਪਿਛੱਤਰ ਗੀਤਾਂ, ਕੁੱਲ ੧੦੮੫ ਸ਼ਬਦ-ਗੀਤਾਂ ਦਾ ਇਹ ਸੰਗ੍ਰਹਿ ਬੜੀ ਮਿਹਨਤ ਨਾਲ ਲਿਖਿਆ ਸੀ ਜਿਸ ਨੂੰ ਸੱਜਣਾਂ-ਮਿੱਤ੍ਰਾਂ, ਸਭਾ-ਸੁਸਾਇਟੀਆਂ ਅਤੇ ਗੁਰੂ ਕੀਆਂ ਸੰਗਤਾਂ ਨੇ ਪ੍ਰਿੰਟ ਕਰਾਉਣ ਵਿਚ ਆਪਣਾ ਸਹਿਯੋਗ ਦਿੱਤਾ। ਦਾਸ ਉਨ੍ਹਾਂ ਸਾਰਿਆਂ ਦਾ ਹੀ ਅਤੀ ਧੰਨਵਾਦ ਕਰਦਾ ਹੈ, ਅਤੇ ਆਸ ਹੈ ਅੱਗੋਂ ਭੀ ਆਪਣਾ ਸਹਿਯੋਗ ਇਸੇ ਤਰ੍ਹਾਂ ਦਿੰਦੇ ਰਹਿਣਗੇ। ਬਾਕੀ।—

ਕਬੀਰ, ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥

ਦਾਸ।
**ਦਿਆਲ ਸਿੰਘ**

**ਗੁਰਮਤਿ ਵਿਦਿਆਲਾ**
ਗੁ: ਸ੍ਰੀ ਰਕਾਬ ਗੰਜ,
ਨਵੀਂ ਦਿੱਲੀ-੧੧੦੦੦੧
ਮਾਰਚ, ੧੯੯੬

# ਧੰਨਵਾਦ !

ਨਿਊਯਾਰਕ (ਅਮਰੀਕਾ) ਦਾ ਬਹੁਤ ਵੱਡਾ ਤੇ ਪ੍ਰਸਿੱਧ ਸ਼ਹਿਰ ਹੈ। ਇਸ ਤੋਂ ਲਗ-ਭਗ ਡੇਢ ਸੌ ਮੀਲ ਦੂਰ 'ਅਲਬਨੀ' ਇਸ ਦੀ ਰਾਜਧਾਨੀ ਹੈ, ਜਿੱਥੇ ਉੱਚ-ਕੋਟੀ ਦੇ ਵਿਦਵਾਨ, ਡਾਕਟਰ, ਇੰਜੀਨੀਅਰ ਤੇ ਸ਼ਾਇੰਸਦਾਨ ਰਹਿੰਦੇ ਹਨ। ਗੁਰੂ ਕੇ ਸਿੰਘਾਂ ਨੇ ਭੀ ਆਪਣੇ ਸਤਿ-ਸੰਗ ਲਈ ਗੁਰਦੁਆਰਾ ਬਣਾਇਆ ਹੈ। ਭਾਈ ਗਿਆਨ ਸਿੰਘ ਜੀ, ਜੋ ਚੰਗੇ ਗੁਰਸਿੱਖ, ਹਰਮਨ-ਪਿਆਰੇ ਤੇ ਗੁਰੂ-ਜੱਸ ਗਾਇਨ ਕਰਨ ਵਾਲੇ ਨੇ, ੧੩-੧੪ ਸਾਲ ਤੋਂ ਬਤੌਰੇ ਗ੍ਰੰਥੀ ਸਿੰਘ ਦੀ ਡਿਊਟੀ ਨੂੰ ਸੁਚੱਜੇ ਢੰਗ ਨਾਲ ਨਿਭਾ ਰਹੇ ਹਨ। "ਗੁਰਮਤਿ ਸੰਗੀਤ ਸਾਗਰ" ਦਾ ਇਹ ਚੌਥਾ ਭਾਗ ਆਪ ਜੀ ਦੇ ਉੱਦਮ ਨਾਲ ਹੀ ਪ੍ਰਕਾਸ਼ਤ ਹੋਇਆ ਹੈ। ਪ੍ਰਬੰਧਕਾਂ ਤੇ ਸਿੱਖ ਸੰਗਤਾਂ ਨਾਲ ਆਪ ਜੀ ਦਾ ਚੰਗਾ ਪ੍ਰੇਮ-ਪਿਆਰ ਬਣਿਆ ਹੈ। ਆਪ ਜੀ ਤੋਂ ਇਲਾਵਾ ਸ: ਜਗਮੋਹਨ ਸਿੰਘ ਜੀ ਚਾਹਲ, ਡਾ: ਅਜੀਤ ਕੌਰ ਜੀ, ਡਾ: ਸੋਨੀ ਜੀ, ਬੀਬਾ ਨਿਰਮਲ ਉੱਪਲ ਅਤੇ ਭਾਈ ਸਾਹਿਬ ਦੀ ਵੱਡੀ ਸਪੁੱਤ੍ਰੀ ਗੁਰਪ੍ਰੀਤ ਕੌਰ ਜੀ, ਜਿਸ ਨੇ ਆਪਣਾ ਕੋਰਸ ਪੂਰਾ ਹੋਣ ਦੀ ਖੁਸ਼ੀ ਵਿਚ ਮਾਇਆ ਦਿੱਤੀ।

ਦਾਸ ਇਨ੍ਹਾਂ ਸਮੂਹ ਸੱਜਣਾਂ-ਮਿੱਤਰਾਂ ਦਾ ਤਹਿ-ਦਿਲੋਂ ਧੰਨਵਾਦ ਕਰਦਾ ਹੈ, ਜਿਨ੍ਹਾਂ ਨੇ ਇਸ ਪੁਸਤਕ ਨੂੰ ਪ੍ਰਕਾਸ਼ਤ ਕਰਵਾ ਕੇ ਦਾਸ ਦੀ ਹੌਸਲਾ-ਅਫ਼ਜ਼ਾਈ ਕੀਤੀ ਹੈ।

# ਸਫਲ ਜੀਵਨ

ਪਰਮ ਸਤਿਕਾਰ-ਯੋਗ ਸੰਗੀਤਾਚਾਰੀਆ ਪੰਡਿਤ ਸ੍ਰੀ ਨੱਥੂ ਰਾਮ ਜੀ ਦੇ ਵਡ-ਵਡੇਰੇ ਪਿਤਾ ਸ੍ਰੀ ਚੇਤ ਰਾਮ ਜੀ ਤੇ ਦਾਦਾ ਸ੍ਰੀ ਘਨਈਯਾ ਲਾਲ ਜੀ ਪਿੰਡ ਲੋਹੀਆ, ਤਸੀਲ ਨਕੋਦਰ, ਜ਼ਿਲਾ ਕਪੂਰਥਲਾ ਦੇ ਵਾਸੀ ਸਨ। ਆਪ ਜੀ ਦਾ ਜਨਮ ਸੰਨ ੧੮੯੬ ਵਿਚ ਪਿੰਡ ਲੋਹੀਆ ਵਿਖੇ ਹੋਇਆ, ਆਪ ਜਾਤੀ ਦੇ ਬ੍ਰਾਹਮਣ ਤੇ ਸਨਾਤਨੀ ਪੰਡਿਤ ਪ੍ਰਵਾਰ ਦੇ ਜੰਮ-ਪਲ ਸਨ। ਪੰਜ ਸਾਲ ਦੀ ਆਯੂ ਵਿਚ ਆਪਣੇ ਫੁੱਫੜ ਜੀ ਪਾਸ ਪਿੰਡ ਮਹਿਦਪੁਰ ਚਲੇ ਗਏ, ਉਨ੍ਹਾਂ ਤੋਂ ਹੀ ਆਪ ਜੀ ਨੇ ਸੰਸਕ੍ਰਿਤ ਅਤੇ ਸ਼ਾਸਤ੍ਰੀਯ-ਸੰਗੀਤ ਦੀ ਸਿਖਿਆ ਪ੍ਰਾਪਤ ਕੀਤੀ। ਉਸ ਤੋਂ ਬਾਦ ਨਗਰ ਸੇਖਵਾਂ, ਜ਼ਿਲਾ ਫਿਰੋਜ਼ਪੁਰ, ਜੋ ਉਨ੍ਹਾਂ ਸਮਿਆਂ ਵਿਚ ਕਥਾ-ਕੀਰਤਨ ਤੇ ਧਾਰਮਕ ਵਿਦਿਆ ਦਾ ਕੇਂਦਰ ਸੀ ਅਤੇ ਜਿਸ ਦੇ ਮੁਖੀ ਬਾਬਾ ਬੂਟਾ ਸਿੰਘ ਤੇ ਬਾਬਾ ਸਰਧਾ ਸਿੰਘ ਜੀ ਸਨ, ਉਨ੍ਹਾਂ ਤੋਂ ਗੁਰਮਤਿ ਸੰਗੀਤ (ਕੀਰਤਨ) ਦੀ ਦਾਤ ਪ੍ਰਾਪਤ ਕੀਤੀ, ਉਪ੍ਰੰਤ ਪਟਿਆਲਾ ਦੇ ਪ੍ਰਸਿੱਧ ਰਾਜ ਗੁਰੂ ਤੋਂ ਖਯਾਲ ਤੇ ਧਰੁਪਦ-ਗਾਇਨ ਦੀ ਉਚੇਰੀ ਸਿਖਿਆ ਲੈ ਕੇ ਆਪਣੀ ਗਾਇਕੀ ਵਿਚ ਵਾਧਾ ਕੀਤਾ।

ਮਾਤਾ-ਪਿਤਾ ਦੇ ਸਵਰਗਵਾਸ ਤੋਂ ਬਾਦ ਆਪ ਜੀ ਤਰਨ ਤਾਰਨ ਆ ਗਏ। ਇਥੇ ਆਪ ਜੀ ਦਾ ਮੇਲ "ਖਾਲਸਾ ਪ੍ਰਚਾਰਕ ਵਿੱਦਿਆਲਾ" ਤਰਨ ਤਾਰਨ ਦੇ ਮੈਨੇਜਰ ਮਾਸਟਰ ਈਸ਼ਰ ਸਿੰਘ ਜੀ ਨਾਲ ਹੋ ਗਿਆ। ਉਨ੍ਹਾਂ ਦੀ ਪ੍ਰੇਰਨਾ ਨਾਲ ਆਪ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਕੀਰਤਨ ਸਿਖਾਉਣ ਲਈ ਅਧਿਆਪਕ ਲਗ ਗਏ। ਆਪ ਜੀ ਨੇ ਗੁਰਬਾਣੀ ਕੰਠ ਕਰਕੇ ਸਮੇਂ ਅਨੁਸਾਰ ਗਾਉਣ ਵਾਲੇ ਰਾਗਾਂ ਵਿਚ ਸ਼ਬਦ-ਰੀਤਾਂ ਤਿਆਰ ਕੀਤੀਆਂ ਅਤੇ ਕੀਰਤਨ ਚੌਕੀਆਂ ਦਾ ਅਭਿਆਸ ਕੀਤਾ। ਇੰਜ ਥੋੜੇ ਸਮੇਂ ਵਿਚ ਹੀ ਆਪ ਦਾ ਨਾਮ ਚੰਗੇ ਕੀਰਤਨੀਆਂ ਤੇ ਧਰੁਪਦ ਗਾਇਕਾਂ ਵਿਚ ਹੋ ਗਿਆ। ਆਪ ਜੀ ਬਹੁਤ ਸੁਰੀਲੇ ਤੇ ਬੁਲੰਦ ਆਵਾਜ਼ ਦੇ ਮਾਲਕ ਸਨ, ਧਰੁਪਦ-ਧਮਾਰ ਗਾਇਨ ਵਿਚ ਆਪ ਦਾ ਮੁਕਾਬਲਾ ਨਹੀਂ ਸੀ। ਮਾਸਟਰ ਸੰਤਾ ਸਿੰਘ ਜੀ ਤੇ ਭਾਈ ਅਰਜਨ ਸਿੰਘ ਤਰੰਗੜ, ਜਦੋਂ ਸਾਥ (ਮ੍ਰਿਦੰਗ ਦੇ ਬੋਲ) ਵਜਾਉਂਦੇ ਤਾਂ ਐਸਾ ਰੰਗ ਬੱਝਦਾ ਕਿ ਮਾਨੋ ਦੇਵਪੁਰੀ ਦੇ ਦੇਵਤੇ ਗਾਇਨ ਕਰ ਰਹੇ ਹਨ। ਜਲੰਧਰ ਦਾ ਹਰਬੱਲਭ-ਮੇਲਾ ਉਨ੍ਹਾਂ ਦੇ ਪੁੱਜਣ ਨਾਲ ਖ਼ੂਬ ਮੱਘਦਾ, ਪੰਡਿਤ ਕ੍ਰਿਸ਼ਨ ਰਾਉ ਗਵਾਲੀਅਰ ਤੇ ਹੋਰ ਭਾਰਤੀ-ਸੰਗੀਤ, ਸ਼ਾਸਤ੍ਰੀ ਗਾਇਕ ਆਪ ਜੀ ਦਾ ਖਾਸ ਸਤਿਕਾਰ ਕਰਦੇ ਸਨ।

ਤਰਨ ਤਾਰਨ ਵਿਖੇ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਕੀਰਤਨ ਦੀ ਦਾਤ ਦੇਣ ਵਿਚ ਹੀ ਆਪ ਜੀ ਦੀ ਸਾਰੀ ਆਯੂ ਬਤੀਤ ਹੋਈ। ਇਸ ਦਾਤ ਨੂੰ ਪ੍ਰਾਪਤ ਕਰਨ ਲਈ ਨੇੜੋਂ-ਦੂਰੋਂ ਵਿਦਿਆਰਥੀ ਆਪ ਜੀ ਪਾਸ ਆਉਂਦੇ ਸਨ। ਮੇਰੇ ਪੂਜ ਉਸਤਾਦ ਗਿਆਨੀ ਹਰਦਿੱਤ ਸਿੰਘ ਜੀ ਨੇ ਭੀ ਸੰਨ ੧੯੧੯ ਵਿਚ ਹਰੀਪੁਰੋਂ (ਪਾਕਿਸਤਾਨ) ਆ ਕੇ ਆਪ ਜੀ ਤੋਂ ਹੀ ਕੀਰਤਨ ਦੀ ਸਿਖਿਆ ਲਈ ਸੀ। ਉਸ ਸਮੇਂ ਸੌ-ਸੌ ਵਿਦਿਆਰਥੀ ਵਿਦਿਆਲੇ ਵਿਚ ਹੀ ਰਿਹਾਇਸ਼ ਰੱਖ ਕੇ ਲੰਗਰ ਚੋਂ ਪ੍ਰਸ਼ਾਦਿ ਛਕ ਕੇ ਕਥਾ-ਕੀਰਤਨ ਅਤੇ ਧਾਰਮਿਕ ਵਿਦਿਆ ਪ੍ਰਾਪਤ ਕਰਦੇ ਸਨ। ਸੰਨ ੧੯੬੩ ਵਿਚ ਦਾਸ ਆਪ ਜੀ ਦੇ ਦਰਸ਼ਨ ਕਰਨ ਤਰਨ ਤਾਰਨ ਗਿਆ ਸੀ, ਉਦੋਂ ਭੀ ਆਪ ਜੀ ਕਿਸੇ ਨੂੰ ਕੀਰਤਨ, ਕਿਸੇ ਨੂੰ ਸਤਾਰ, ਤਬਲਾ, ਸਿਖਾਉਣ ਦੀ ਸੇਵਾ ਕਰਦੇ ਰਹਿੰਦੇ ਸਨ।

ਅਖੀਰ "ਜੋ ਆਇਆ ਸੋ ਚਲਸੀ" ਦੇ ਮਹਾਵਾਕ ਅਨੁਸਾਰ ਆਪ ਜੀ ਸੰਨ ੧੯੭੧ ਵਿਚ ਇਸ ਸੰਸਾਰ ਸਾਗਰ ਤੋਂ ਅਕਾਲ ਚਲਾਣਾ ਕਰ ਗਏ। ਸ਼ਾਸਤ੍ਰੀਯ-ਸੰਗੀਤ ਦੀ ਜਿਹੜੀ ਨਾਦ ਵਿਦਿਆ ਆਪ ਜੀ ਨੇ ਬੜੀ ਮਿਹਨਤ ਨਾਲ ਉਸਤਾਦਾਂ ਤੋਂ ਪ੍ਰਾਪਤ ਕੀਤੀ ਸੀ, ਉਸ ਨੂੰ ਬਗੈਰ ਭੇਦ-ਭਾਵ ਤੋਂ ਅਖੀਰ ਦਮ ਤਕ ਪਰਦਾਨ ਕਰਦੇ ਰਹੇ। ਐਸੇ ਮਹਾਨ ਵਿਅਕਤੀਆਂ ਦੇ ਜੀਵਨ ਨੂੰ ਹੀ ਅਸੀਂ ਸਹੀ ਅਰਥਾਂ ਵਿਚ ਜੀਵਨ ਸਫਲ ਕਹਿ ਸਕਦੇ ਹਾਂ।

ਦਾਸ-**ਦਿਆਲ ਸਿੰਘ**



ਸੰਗੀਤਾਚਾਰੀਆ ਪੰਡਿਤ ਨੱਥੂ ਰਾਮ ਜੀ

ਤਰਨ ਤਾਰਨ (ਅੰਮ੍ਰਿਤਸਰ)

# ਤਾਲ–ਠੇਕੇ

## ਤਾਲ–ਰੂਪਕ (ਮਾਤ੍ਰੇ ੭)

| | | | |
|---|---|---|---|
| ਤਾਲੀ | ⊕ | ੧ | ੨ |
| ਠੇਕਾ | ਤੀਂ ਤੀਂ ਨਾ | ਧੀਂ ਨਾ | ਧੀਂ ਨਾ |

## ਝਪ-ਤਾਲ (ਮਾਤ੍ਰੇ ੧੦)

| | | | | |
|---|---|---|---|---|
| ਤਾਲੀ | × | ੨ | ੦ | ੩ |
| ਠੇਕਾ | ਧੀਂ ਨਾ | ਧੀਂ ਧੀਂ ਨਾ | ਤਿੰ ਨਾ | ਧੀਂ ਧੀਂ ਨਾ |

## ਸੂਲਫ਼ਾਕ (ਮਾਤ੍ਰੇ ੧੦)

| | | | | | |
|---|---|---|---|---|---|
| ਤਾਲੀ | × | ੦ | ੨ | ੩ | ੦ |
| ਠੇਕਾ | ਧਾ ਤ੍ਰਿਕੜ | ਧੀਂ ਨਾ | ਕੱਤ ਤੀ | ਧਾ ਧਾ | ਤੀਂ ਨਾ |

## ਚਾਰ-ਤਾਲ (ਮਾਤ੍ਰੇ ੧੨)

| | | | | | | |
|---|---|---|---|---|---|---|
| ਤਾਲੀ | × | ੦ | ੨ | ੦ | ੩ | ੪ |
| ਠੇਕਾ | ਧਾ ਧਾ | ਧਿੰ ਤਾ | ਕੱਤ ਤਾ | ਧਿੰ ਤਾ | ਤਿਟ ਕਤਾ | ਗਿਦੀ ਗਨ |

## ਇਕਤਾਲਾ (ਮਾਤ੍ਰੇ ੧੨)

| | | | | | | |
|---|---|---|---|---|---|---|
| ਤਾਲੀ | × | ੦ | ੨ | ੦ | ੩ | ੪ |
| ਠੇਕਾ | ਧੀਂ ਧੀਂ | ਧਾਗੇ ਤ੍ਰਿਕੜ | ਤੂ ਨਾ | ਕੱਤ ਤਾ | ਧਾਗੇ ਤ੍ਰਿਕੜ | ਧੀ ਧਾਧਾ |

## ਤਾਲ–ਚੰਚਲ (ਦੀਪਚੰਦੀ) ਮਾਤ੍ਰੇ ੧੪

| | | | | |
|---|---|---|---|---|
| ਤਾਲੀ | × | ੨ | ੦ | ੩ |
| ਠੇਕਾ | ਧਾ ਧੀਂ ऽ | ਧਾ ਗੇ ਤੀ ऽ | ਤਾ ਤੀਂ ऽ | ਧਾ ਗੇ ਧੀਂ ऽ |

## ਆਡਾ-ਚੌਤਾਲਾ (ਮਾਤ੍ਰੇ ੧੪)

| | | | | | | | |
|---|---|---|---|---|---|---|---|
| ਤਾਲੀ | × | ੨ | ੦ | ੩ | ੦ | ੪ | ੦ |
| ਠੇਕਾ | ਧਾ ऽਕੜ | ਧੀਂ ਧੀਂ | ਧਾ ਧਾ | ਤਿ ਟ | ਧੀਂ ਧੀਂ | ਧਾ ਧਾਗੇ | ਨੱਧਾ ਤ੍ਰਿਕੜ |

## ਤਾਲ–ਫਰੋਦਸਤ (ਮਾਤ੍ਰੇ ੧੪)

| | | | | | | |
|---|---|---|---|---|---|---|
| ਤਾਲੀ | × | ੦ | ੨ | ੩ | ੪ | ੫ |
| ਠੇਕਾ | ਧੀਂ ਧਾਂ | ਧਾਗੇ ਤ੍ਰਿਕੜ | ਤੂੰ ਨਾ | ਕੱਤ ਤੀਂ | ਧਾਤ੍ਰਿ ਕੜਧਿ ਨਗ | ਧਾਤ੍ਰਿ ਕੜਧਿ ਨਗ |

## ਤਾਲ–ਧਮਾਰ (ਮਾਤ੍ਰੇ ੧੪)

| | | | | |
|---|---|---|---|---|
| ਤਾਲੀ | × | ੨ | ੦ | ੩ |
| ਠੇਕਾ | ਕੇ ਧਿ ਟ ਧਿ ਟ | ਧਾ ऽ | ਗੇ ਤਿ ਟ | ਤਿ ਟ ਤਾ ऽ |

### ਛੋਟੀ ਤਿੰਨਤਾਲ (ਮਾਤ੍ਰੇ ੧੬)

| ਤਾਲੀ | × | | | | ੨ | | | | ੦ | | | | ੩ | | | |
|---|---|---|---|---|---|---|---|---|---|---|---|---|---|---|---|---|
| ਠੇਕਾ | ਧਾ | ऽਧਿੰ | ऽ | ਧਾ | ਧਾ | ऽਧਿੰ | ऽ | ਤਾ | ਤਾ | ऽਤਿੰ | ऽ | ਧਾ | ਧਾ | ऽਧਿੰ | ऽ | ਧਾ |

### ਸਵਾਰੀ ਪੰਜਤਾਲ (ਮਾਤ੍ਰੇ ੧੫)

| ਤਾਲੀ | × | | | ੨ | | | | ੩ | | | | ੪ | | ੫ | |
|---|---|---|---|---|---|---|---|---|---|---|---|---|---|---|---|
| ਠੇਕਾ | ਧੀਂ | ऽਤਾ | ऽਕ | ਧੀਂ | ਧੀਂ | ਧਾ | ਧਾ | ਤਿ | ਟ | ਧੀਂ | ਧੀਂ | ਧਾ | ਧਾਗੇ | ਨਧਾ | ਤਿਰਕਿਟ |

### ਤਿੰਨਤਾਲ (ਮਾਤੇ ੧੬)

| ਤਾਲੀ | × | | | | ੨ | | | | ੦ | | | | ੩ | | | |
|---|---|---|---|---|---|---|---|---|---|---|---|---|---|---|---|---|
| ਠੇਕਾ | ਧਾ | ਧਿੰ | ਧਿੰ | ਧਾ | ਧਾ | ਧਿੰ | ਧਿੰ | ਧਾ | ਧਾ | ਤਿੰ | ਤਿੰ | ਤਾ | ਤਾ | ਧਿੰ | ਧਿੰ | ਧਾ |

## ਸੁਰ-ਲਿਪੀ ਚਿੰਨ੍ਹ

| ਤਿੰਨ-ਸਪਤ | ਮੰਦ੍ਰ-ਸਪਤਕ | ਮੱਧ-ਸਪਤਕ | ਤਾਰ-ਸਪਤਕ |
|---|---|---|---|
| ਸ਼ੁੱਧ-ਸੁਰ | ਸ਼ ਰ਼ ਗ਼ ਮ਼ ਪ਼ ਧ਼ ਨ਼ | ਸ ਰ ਗ ਮ ਪ ਧ ਨ | ਸਂ ਰਂ ਗਂ ਮਂ ਪਂ ਧਂ ਨਂ |
| ਕੋਮਲ-ਤੀਵਰ ਸੁਰ | ਰੁ਼ ਗੁ਼ ਮ਼ੰ ਧੁ਼ ਨੁ਼ | ਰੁ ਗੁ ਮੰ ਧੁ ਨੁ | ਰੁਂ ਗੁਂ ਮੰ ਧੁਂ ਨੁਂ |

ਪ — — — ]
ਰੇ ऽ ऽ ऽ ]
ਪਾ ਸੁਰ ਦੇ ਅੱਗੇ ਤਿੰਨ ਡੈਸ਼ ਹਨ, ਇੰਜ ਪਾ ਦੇ ਚਾਰ ਮਾਤਰੇ ਹੋਏ, ਇਸੇ ਤਰ੍ਹਾਂ ਜਿੰਨੇ ਡੈਸ਼ ਕਿਸੇ ਸੁਰ ਨਾਲ ਹੋਣਗੇ ਹੇਠਲਾ ਅੱਖਰ ਉਨ੍ਹੇ ਮਾਤਰੇ ਦਾ ਹੀ ਹੋਵੇਗਾ।

×, ੦; ੨-੩—ਇਹ ਜੋੜੀ (ਤਬਲੇ) ਦੇ ਚਿੰਨ੍ਹ ਹਨ, ਭਾਵ 'ਸਮ' ਜਿਥੋਂ ਤਾਲ ਸ਼ੁਰੂ ਹੋਵੇ × ਅਤੇ ਖਾਲੀ ੦ ਬਾਕੀ ਦੋ, ਤਿੰਨ, ਚਾਰ, ਇਹ ਤਾਲੀਆਂ ਹਨ।

* * ਸ — ]
* * * * ]
ਦੋ ਮਾਤਰੇ ਚੁਪ ਰਹਿਣਾ ਹੈ ਅਤੇ ਦੋ ਮਾਤਰੇ ਕੇਵਲ ਸਾਜ਼ ਵਜਾਉਣ ਲਈ ਹਨ, ਦੋਹਾਂ ਵਿਚੋਂ ਕੋਈ ਵੀ ਰੂਪ ਹੋ ਸਕਦਾ ਹੈ।

ਰ ਮ
ਗ — ਪ — ]
ਉਤਲੀ ਸੁਰ ਛੋਹ ਕੇ ਹੇਠਲੀ ਸੁਰ ਵਜਾਓ, ਇਸੇ ਨੂੰ ਕਣ ਆਖਦੇ ਹਨ।

(ਮ) ]
ਉਤਲੀ ਤੇ ਹੇਠਲੀ ਸੁਰ ਨਾਲ ਵਜਾਓ, ਜਿਵੇਂ ਪਮਗਮ ਜਾਂ ਰਸਨ਼ਸ, ਇਸ ਨੂੰ 'ਗਮਕ' ਕਹਿੰਦੇ ਹਨ। ਭਾਵ ਉਤਲੇ-ਹੇਠਲੇ ਸੁਰਾਂ ਦੇ ਕੇਵਲ ਅੰਸ਼ ਲੈਣੇ ਹਨ, ਸੁਰ ਨਹੀਂ।

ਧਪ, ਮ ]
ਆ ऽ ऽ ]
ਇਕ ਮਾਤਰੇ ਨੂੰ ਦੋ ਭਾਗਾਂ ਵਿਚ ਗਾਉਣਾ ਹੈ। ਭਾਵ, ਅੱਧੇ ਮਾਤਰੇ ਵਿਚ 'ਧਪ' ਅਤੇ ਅੱਧੇ ਮਾਤਰੇ ਵਿਚ 'ਮ' ਬਾਕੀ ਸੁਰਾਂ ਦੇ ਹੇਠਾਂ ਜਿਹੜਾ ਅੱਖਰ ਹੋਵੇ ਉਸੇ ਨੂੰ ਗਾਓ।

# ਹਿੰਦੁਸਤਾਨੀ ਸੰਗੀਤ ਪੱਧਤੀ ਦੇ ੪੦ ਸਿੱਧਾਂਤ

ਹਿੰਦੁਸਤਾਨੀ ਸੰਗੀਤ ਪੱਧਤੀ ਆਪਣੀਆਂ ਕੁਝ ਵਿਸ਼ੇਸ਼ਤਾਈਆਂ ਰੱਖਦੀ ਹੈ, ਇਸੇ ਕਾਰਨ ਅੱਜ ਮੈਸੂਰ, ਮਦਰਾਸ ਤੇ ਕਰਨਾਟਕ ਨੂੰ ਛੱਡ ਬਾਕੀ ਸਾਰੇ ਭਾਰਤ ਵਿਚ ਇਹ ਪਰਚਲਿਤ ਹੈ। ਜਿਨ੍ਹਾਂ ਸਿਧਾਂਤਾਂ ਤੇ ਇਹ ਪੱਧਤੀ ਟਿਕੀ ਹੈ, ਉਨ੍ਹਾਂ ਦਾ ਵਰਣਨ ਹੇਠਾਂ ਕੀਤਾ ਹੈ, ਤਾਂ ਜੋ ਸੰਗੀਤ ਕਲਾ ਸਿੱਖਣ ਵਾਲੇ ਵਿਦਿਆਰਥੀ ਇਸ ਦੇ ਸਾਰ-ਤੱਤ ਨੂੰ ਮਨਨ ਕਰ ਲੈਣ :—

੧. ਹਿੰਦੁਸਤਾਨੀ ਸੰਗੀਤ ਪੱਧਤੀ ਦੀ ਨੀਂਵ "ਬਿਲਾਵਲ ਠਾਟ" ਨੂੰ ਸ਼ੁੱਧ ਠਾਟ ਮੰਨ ਕੇ ਰੱਖੀ ਗਈ ਹੈ। ਭਾਵ, ਬਿਲਾਵਲ ਠਾਟ ਦੇ ਸੁਰ ਹੀ ਸ਼ੁੱਧ ਸੁਰ ਸਪਤਕ ਦੀ ਰਚਨਾ ਕਰਦੇ ਹਨ।

੨. ਸਾਰੇ ਰਾਗਾਂ ਦੀ ਵੰਡ ਤਿੰਨ ਭਾਗਾਂ ਵਿਚ ਕੀਤੀ ਗਈ—(੧) ਓਡਵ (ਪੰਜ ਸੁਰਾਂ ਦੇ ਰਾਗ), (੨) ਖਾੜਵ (ਛੇ ਸੁਰਾਂ ਦੇ ਰਾਗ), (੩) ਸੰਪੂਰਣ (ਸੱਤ ਸੁਰਾਂ ਦੇ ਰਾਗ)।

੩. ਓਡਵ, ਖਾੜਵ ਤੇ ਸੰਪੂਰਣ ਇਨ੍ਹਾਂ ਦੇ ਆਰੋਹ-ਅਵਰੋਹ ਵਿਚ ਸੁਰ ਅਦਲ-ਬਦਲ ਕਰਨ ਨਾਲ ਨੌਂ ਪ੍ਰਕਾਰ ਦੇ ਜਾਤੀ-ਭੇਦ ਮੰਨੇ ਜਾਂਦੇ ਹਨ। "ਗੁਰਮਤਿ ਸੰਗੀਤ ਸਾਗਰ" ਦੇ ਪਹਿਲੇ ਭਾਗ ਵਿਚ ਇਸ ਦਾ ਉਲੇਖ ਕੀਤਾ ਹੈ।

੪. ਪੰਜ ਸੁਰਾਂ ਤੋਂ ਘੱਟ ਅਤੇ ਸੱਤ ਸੁਰਾਂ ਤੋਂ ਵੱਧ ਦਾ ਕੋਮਲ-ਤੀਵਰ ਮਿਲ ਕੇ (੧੨ ਸੁਰਾਂ) ਦਾ ਠਾਟ ਨਹੀਂ ਹੁੰਦਾ।

੫. ਹਰੇਕ ਰਾਗ ਵਿਚ ਠਾਟ, ਜਾਤੀ, ਆਰੋਹ-ਅਵਰੋਹ, ਵਾਦੀ-ਸੰਵਾਦੀ, ਸਮਾਂ ਅਤੇ ਰੰਜਕਤਾ, ਇਨ੍ਹਾਂ ਦਾ ਹੋਣਾ ਜ਼ਰੂਰੀ ਹੈ।

੬. ਵਾਦੀ-ਸੰਵਾਦੀ ਸੁਰਾਂ ਵਿਚ ਚਾਰ ਸੁਰਾਂ ਦਾ ਅੰਤਰ ਹੁੰਦਾ ਹੈ। ਵਾਦੀ ਸੁਰ ਜੇ ਪੂਰਵਾਂਗ ਵਿਚ ਹੋਵੇਗਾ ਤਾਂ ਸੰਵਾਦੀ ਉਤ੍ਰਾਂਗ ਵਿਚ, ਅਗਰ ਵਾਦੀ ਉਤ੍ਰਾਂਗ ਵਿਚ ਹੋਵੇਗਾ ਤਾਂ ਸੰਵਾਦੀ ਪੂਰਵਾਂਗ ਵਿਚ ਹੋਵੇਗਾ।

੭. ਵਾਦ-ਸੰਵਾਦ ਦੇ ਨਿਯਮ ਨੂੰ ਤਬਦੀਲ ਕਰਨ ਨਾਲ ਸ਼ਾਮ ਦਾ ਰਾਗ ਸਵੇਰੇ ਅਤੇ ਸਵੇਰੇ ਦਾ ਸ਼ਾਮ ਨੂੰ ਗਾਉਣ ਵਾਲਾ ਰਾਗ ਬਣਾਇਆ ਜਾ ਸਕਦਾ ਹੈ। ਜਿਵੇਂ, ਦੇਸ਼ਕਾਰ ਤੋਂ ਭੂਪਾਲੀ।

੮. ਰਾਗ ਵਿਚ ਸੁੰਦਰਤਾ ਲਾਉਣ ਲਈ ਵਿਵਾਦੀ ਜਾਂ ਵਰਜਿਤ ਸੁਰ ਦਾ ਥੋੜਾ ਪ੍ਰਯੋਗ ਭੀ ਕੀਤਾ ਜਾ ਸਕਦਾ ਹੈ।

੯. ਹਰੇਕ ਰਾਗ ਵਿਚ ਇਕ ਵਾਦੀ ਸੁਰ ਹੁੰਦਾ ਹੈ ਜਿਸ ਦਾ ਰਾਗ ਵਿਚ ਵਿਸ਼ੇਸ਼ ਜ਼ੋਰ ਰਹਿੰਦਾ ਹੈ। ਵਾਦੀ ਸੁਰ ਦੇ ਆਧਾਰ ਤੇ ਹੀ ਪੂਰਵ-ਉੱਤਰ ਰਾਗਾਂ ਦੀ ਪਛਾਣ ਹੁੰਦੀ ਹੈ।

੧੦. ਇਸ ਪੱਧਤੀ ਦੇ ਰਾਗ ਸਾਧਾਰਣ ਤੌਰ ਤੇ ਤਿੰਨ ਸ਼੍ਰੇਣੀਆਂ ਵਿਚ ਵੰਡੇ ਜਾ ਸਕਦੇ ਹਨ :— (੧) 'ਰੁ-ਧੁ' ਕੋਮਲ ਵਾਲੇ ਰਾਗ, (੨) ਸ਼ੁੱਧ 'ਰ-ਧ' ਵਾਲੇ ਰਾਗ, (੩) 'ਗੁ-ਨੁ' ਕੋਮਲ ਵਾਲੇ

ਰਾਗ । ਸੰਧੀ ਪ੍ਰਕਾਸ਼ ਰਾਗ, ਜਿਹੜੇ ਸੂਰਜ ਡੁੱਬਣ ਤੇ ਸੂਰਜ ਉਗਣ ਦੇ ਸਮੇਂ ਗਾਏ ਜਾਂਦੇ ਹਨ, ਉਹ ਪਹਿਲੀ ਸ਼੍ਰੇਣੀ ਵਿਚ ਅਧਿਕਤਰ ਪਾਏ ਜਾਂਦੇ ਹਨ । ਸਵੇਰੇ ਗਾਏ ਜਾਣ ਵਾਲੇ ਰਾਗਾਂ ਵਿਚ 'ਰ-ਧ' ਵਰਜਿਤ ਨਹੀਂ ਹੁੰਦੇ ਅਤੇ ਸ਼ਾਮ ਨੂੰ ਗਾਏ ਜਾਣ ਵਾਲੇ ਰਾਗਾਂ ਵਿਚ 'ਗ-ਨ' ਦੋਨੋਂ ਵਰਜਿਤ ਨਹੀਂ ਹੁੰਦੇ ।

੧੧. ਇਸ ਪੱਧਤੀ ਵਿਚ ਮੱਧਮ ਸੁਰ ਬਹੁਤ ਮਹੱਤਵ ਰੱਖਦਾ ਹੈ, ਇਸ ਨੂੰ ਮੱਧ-ਦਰਸ਼ਕ ਸੁਰ ਕਿਹਾ ਜਾਂਦਾ ਹੈ । ਕਿਉਂਕਿ ਇਸ ਤੋਂ ਦਿਨ-ਰਾਤ ਦੇ ਰਾਗਾਂ ਦੇ ਗਾਉਣ ਦਾ ਸਮਾਂ ਨਿਸ਼ਚਿਤ ਕੀਤਾ ਜਾਂਦਾ ਹੈ ।

੧੨. ਜਿਨ੍ਹਾਂ ਰਾਗਾਂ ਵਿਚ 'ਗੁ-ਨੁ' ਕੋਮਲ ਲਗਦੇ ਹਨ, ਉਹ ਦੁਪਹਿਰ ਵੇਲੇ ਜਾਂ ਅੱਧੀ ਰਾਤੀਂ ਅਕਸਰ ਗਾਏ ਜਾਂਦੇ ਹਨ ।

੧੩. ਸੰਧੀ ਪ੍ਰਕਾਸ਼ ਰਾਗਾਂ ਦੇ ਬਾਦ ਅਕਸਰ 'ਰ ਗ ਧ ਤੇ ਨ' ਸ਼ੁੱਧ ਲੱਗਣ ਵਾਲੇ ਰਾਗ ਗਾਏ ਜਾਂਦੇ ਹਨ ।

੧੪. ਖੜਜ, ਮੱਧਮ ਤੇ ਪੰਚਮ ਇਹ ਤਿੰਨ ਸੁਰ ਅਕਸਰ ਦਿਨ ਤੇ ਰਾਤ ਦੇ ਰਾਗਾਂ ਵਿਚ ਆਪਣਾ ਮਹੱਤਵ ਵਿਸ਼ੇਸ਼ ਰੂਪ ਵਿਚ ਰੱਖਦੇ ਹਨ ।

੧੫. ਤੀਵਰ ਮੱਧਮ ਅਧਿਕਤਰ ਰਾਤ ਦੇ ਰਾਗਾਂ ਵਿਚ ਹੀ ਦਿਖਾਈ ਦਿੰਦਾ ਹੈ, ਦਿਨ ਦੇ ਰਾਗਾਂ ਵਿਚ ਇਹ ਸੁਰ ਬਹੁਤ ਘੱਟ ਨਜ਼ਰ ਆਉਂਦਾ ਹੈ ।

੧੬. ਸਾ ਮਾ ਤੇ ਪਾ ਇਹ ਸੁਰ ਪੂਰਵਾਂਗ ਤੇ ਉਤ੍ਰਾਂਗ ਦੋਹਾਂ ਰਾਗਾਂ ਵਿਚ ਹੀ ਹੁੰਦੇ ਹਨ ਅਤੇ ਜਿਹੜੇ ਰਾਗ ਹਰ ਸਮੇਂ (ਸਰਵਕਾਲੀਨ) ਗਾਏ ਜਾਣ ਵਾਲੇ ਹੁੰਦੇ ਹਨ, ਉਨ੍ਹਾਂ ਵਿਚ ਇਨ੍ਹਾਂ ਤਿੰਨਾਂ ਵਿਚੋਂ ਕੋਈ ਇਕ ਵਾਦੀ ਹੁੰਦਾ ਹੈ ।

੧੭. ਮੱਧਮ ਤੇ ਪੰਚਮ ਇਹ ਦੋਵੇਂ ਸੁਰ ਇਕ ਸਾਥ ਕਿਸੇ ਭੀ ਰਾਗ ਵਿਚ ਵਰਜਿਤ ਨਹੀਂ ਹੁੰਦੇ । ਭਾਵ, ਜੇਕਰ ਪੰਚਮ ਵਰਜਿਤ ਹੋਵੇਗਾ ਤਾਂ ਮੱਧਮ ਮੌਜੂਦ ਹੋਵੇਗਾ, ਜੇ ਮੱਧਮ ਵਰਜਿਤ ਹੋਵੇਗਾ ਤਾਂ ਪੰਚਮ ਮੌਜੂਦ ਹੋਵੇਗਾ ।

੧੮. ਕਿਸੇ ਭੀ ਰਾਗ ਵਿਚ ਖੜਜ ਸੁਰ ਵਰਜਿਤ ਨਹੀਂ ਹੁੰਦਾ ।

੧੯. ਰਾਗਾਂ ਵਿਚ ਅਕਸਰ ਇਕ ਹੀ ਸੁਰ ਦੇ ਦੋ ਰੂਪ (ਕੋਮਲ-ਤੀਵਰ) ਨਾਲੋ-ਨਾਲ ਨਹੀਂ ਆਉਣੇ ਚਾਹੀਦੇ । ਪਰ ਲਲਿਤ, ਮੀਆਂ ਮਲ੍ਹਾਰ ਆਦਿ ਕੁਝ ਰਾਗ ਇਸ ਨਿਯਮ ਤੋਂ ਬਾਹਰ ਹਨ ।

੨੦, ਆਪਣੇ ਨੀਅਤ ਸਮੇਂ ਗਾਉਣ ਨਾਲ ਰਾਗ ਅਧਿਕ ਸੁੰਦਰ ਲਗਦਾ ਹੈ, ਪਰ ਕਈ ਵੇਰ ਰਾਗ ਦਰਬਾਰਾਂ ਤੇ ਸਟੇਜਾਂ ਤੇ ਇਹ ਨਿਯਮ ਕਾਇਮ ਨਹੀਂ ਰਹਿੰਦਾ ।

੨੧. ਤੀਵਰ ਮੱਧਮ ਨਾਲ, ਕੋਮਲ ਨਿਖਾਦ ਦਾ ਪ੍ਰਯੋਗ ਬਹੁਤ ਘਟ ਹੁੰਦਾ ਹੈ ।

੨੨. ਦੋਵੇਂ ਮੱਧਮ ਲਗਣ ਵਾਲੇ ਰਾਗਾਂ ਵਿਚ ਕੁਝ-ਕੁਝ ਸਮਾਨਤਾ ਦਿਖਾਈ ਦਿੰਦੀ ਹੈ । ਇਨ੍ਹਾਂ ਦੀ ਭਿੰਨਤਾ ਅਕਸਰ ਆਰੋਹ ਵਿਚ ਹੀ ਨਜ਼ਰ ਆਉਂਦੀ ਹੈ । ਐਸੇ ਰਾਗਾਂ ਦਾ ਮੁਹਾਂਦਰਾ ਬਹੁਤ ਕੁਝ ਮਿਲਦਾ-ਜੁਲਦਾ ਨਜ਼ਰ ਆਉਂਦਾ ਹੈ ।

੨੩. ਰਾਤ ਦੇ ਪਹਿਲੇ ਪਹਿਰ ਵਿਚ ਜਦੋਂ ਦੋਵੇਂ ਮੱਧਮ ਵਾਲੇ ਰਾਗ ਗਾਏ ਜਾਂਦੇ ਹਨ ਤਾਂ ਉਨ੍ਹਾਂ ਦਾ ਸਾਧਾਰਣ ਜਿਹਾ ਨਿਯਮ ਇਹ ਹੈ ਕਿ ਸ਼ੁੱਧ ਮੱਧਮ ਦਾ ਪ੍ਰਯੋਗ ਆਰੋਹ-ਅਵਰੋਹ ਦੋਹਾਂ ਵਿਚ ਹੋਵੇਗਾ, ਪਰ ਤੀਵਰ ਮੱਧਮ ਕੇਵਲ ਆਰੋਹ ਵਿਚ ਹੀ ਦਿਖਾਈ ਦੇਵੇਗਾ। ਨਾਲੇ ਸ਼ੁੱਧ ਮੱਧਮ ਨਾਲੋਂ ਤੀਵਰ ਮੱਧਮ ਦਾ ਪ੍ਰਯੋਗ ਘਟ ਨਜ਼ਰ ਆਵੇਗਾ।

੨੪. ਰਾਤ ਦੇ ਪਹਿਲੇ ਪਹਿਰ ਵਾਲੇ ਰਾਗਾਂ ਵਿਚ ਇਕ ਇਹ ਨਿਯਮ ਭੀ ਦਿਖਾਈ ਦਿੰਦਾ ਹੈ ਕਿ ਉਨ੍ਹਾਂ ਦੇ ਆਰੋਹ ਵਿਚ 'ਨ-ਗ' ਸੁਰ ਵੱਕ੍ਰ ਰੂਪ ਵਿਚ ਲਗਦੇ ਹਨ। ਐਸੇ ਰਾਗਾਂ ਦੇ ਅਵਰੋਹ ਵਿਚ ਅਕਸਰ ਨਿਖਾਦ ਦੁਰਬਲ ਨਜ਼ਰ ਆਵੇਗਾ।

੨੫. ਹਿੰਦੁਸਤਾਨੀ ਪੱਧਤੀ ਵਿਚ ਤਾਲ ਦੇ ਮੁਕਾਬਲੇ ਰਾਗ ਨੂੰ ਅਧਿਕ ਮਹੱਤਵ ਦਿੱਤਾ ਜਾਂਦਾ ਹੈ। ਇਸ ਦੇ ਉਲਟ ਕਰਨਾਟਕੀ ਪੱਧਤੀ ਵਿਚ ਰਾਗ ਦੇ ਮੁਕਾਬਲੇ ਤਾਲ ਦੀ ਅਧਿਕ ਮਹੱਤਤਾ ਮੰਨੀ ਗਈ ਹੈ।

੨੬. ਪੂਰਵ ਰਾਗਾਂ ਦੀ ਵਿਸ਼ੇਸ਼ਤਾ ਆਰੋਹ ਵਿਚ ਅਤੇ ਉੱਤਰ ਰਾਗਾਂ ਦਾ ਚਮਤਕਾਰ ਅਵਰੋਹ ਵਿਚ ਨਜ਼ਰ ਆਉਂਦਾ ਹੈ।

੨੭. ਅਕਸਰ ਹਰੇਕ ਠਾਟ ਤੋਂ ਪੂਰਵ ਤੇ ਉੱਤਰ ਰਾਗ ਉਤਪੰਨ ਹੋ ਸਕਦੇ ਹਨ।

੨੮. ਗੰਭੀਰ ਪਰਕ੍ਰਿਤੀ ਦੇ ਰਾਗਾਂ ਵਿਚ ਖੜਜ, ਮੱਧਮ ਤੇ ਪੰਚਮ ਦਾ ਵਿਸ਼ੇਸ਼ ਮਹੱਤਵ ਹੁੰਦਾ ਹੈ। ਭਾਵ, ਮੰਦ੍ਰ ਸਪਤਕ ਵਿਚ ਉਨ੍ਹਾਂ ਦਾ ਅਧਿਕ ਮਹੱਤਵ ਮੰਨਿਆ ਗਿਆ ਹੈ। ਪਰ ਅਧਮ (ਨਿਮਨ-ਕੋਟੀ) ਪਰਕ੍ਰਿਤੀ ਦੇ ਰਾਗਾਂ ਵਿਚ ਇਹ ਗੱਲ ਨਹੀ ਮਿਲਦੀ।

੨੯. ਸੰਧੀਪ੍ਰਕਾਸ਼ ਰਾਗਾਂ ਦੁਆਰਾ ਕਰੁਣਾ ਤੇ ਸ਼ਾਂਤ ਰਸ, ਸ਼ੁੱਧ 'ਰ ਗ ਧ' ਵਾਲੇ ਰਾਗਾਂ ਤੋਂ ਸ਼ਿੰਗਾਰ ਤੇ ਹਾਸਯ ਅਤੇ ਕੋਮਲ 'ਗੁ-ਨੁ' ਵਾਲੇ ਰਾਗਾਂ ਰਾਹੀਂ ਵੀਰ, ਰੌਦ੍ਰ ਤੇ ਭਯਾਨਕ ਰਸਾਂ ਦਾ ਪਾਲਣ-ਪੋਸ਼ਣ ਹੁੰਦਾ ਹੈ।

੩੦. ਇਕ ਠਾਟ ਦੇ ਰਾਗਾਂ ਤੋਂ ਦੂਜੇ ਠਾਟਾਂ ਦੇ ਰਾਗਾਂ ਵਿਚ ਪ੍ਰਵੇਸ਼ ਕਰਨ ਸਮੇ ਪਰਮੇਲ ਪ੍ਰਵੇਸ਼ਕ ਰਾਗ ਗਾਏ ਜਾਂਦੇ ਹਨ। ਜਿਵੇਂ—ਖਮਾਜ ਠਾਟ ਦੇ ਰਾਗਾਂ ਤੋਂ ਬਾਦ ਕਾਫੀ ਠਾਟ ਦੇ ਰਾਗਾਂ ਦਾ ਗਾਉਣਾ।

੩੧. ਸੰਧੀਪ੍ਰਕਾਸ਼ ਰਾਗ ਸੂਰਜ ਉਦੈ ਤੇ ਸੂਰਜ ਅੱਸਤ ਸਮੇਂ ਗਾਏ-ਬਜਾਏ ਜਾਂਦੇ ਹਨ ਅਤੇ ਇਸ ਤੋਂ ਬਾਦ ਤੀਵਰ 'ਰ ਗ ਧ' ਵਾਲੇ ਰਾਗ ਗਾਏ ਜਾਂਦੇ ਹਨ ਜਾਂ ਕੋਮਲ 'ਗੁ-ਨੁ' ਵਾਲੇ ਰਾਗ ਗਾਏ ਜਾਂਦੇ ਹਨ।

੩੨. ਜਿਨ੍ਹਾਂ ਰਾਗਾਂ ਵਿਚ ਕੋਮਲ ਨਿਖਾਦ ਲਗਦਾ ਹੈ। ਜਿਵੇਂ—ਕਾਫੀ ਤੇ ਖਮਾਜ ਠਾਟ ਦੇ ਰਾਗ, ਉਨ੍ਹਾਂ ਦੇ ਆਰੋਹ ਵਿਚ ਅਕਸਰ ਤੀਵਰ ਨਿਖਾਦ ਦਾ ਪ੍ਰਯੋਗ ਭੀ ਕਰ ਲਿਆ ਜਾਂਦਾ ਹੈ।

੩੩. ਕਿਸੇ ਰਾਗ ਵਿਚ ਜਦੋਂ ਸੁਰ ਲਗਾਏ ਜਾਂਦੇ ਹਨ ਤਾਂ ਉਹ ਆਪਣੇ ਕਮ ਅਧਿਕ ਜਾਂ ਬਰਾਬਰ ਦੇ ਨਾਪ-ਤੋਲ ਵਿਚ ਲੱਗ ਕੇ ਦੁਰਬਲ-ਪ੍ਰਬਲ ਜਾਂ ਬਰਾਬਰ ਮੰਨੇ ਜਾਂਦੇ ਹਨ। ਦੁਰਬਲ ਦਾ ਭਾਵ ਇਥੇ ਵਰਜਿਤ ਨਹੀਂ ਹੈ।

੩੪. ਦੋ ਤਿੰਨ ਜਾਂ ਚਾਰ ਸੁਰਾਂ ਦੇ ਸਮੂਹ ਨੂੰ 'ਟੁਕੜਾ ਜਾਂ ਤਾਨ' ਕਹਿੰਦੇ ਹਨ, ਪਰ ਉਸ ਨੂੰ ਰਾਗ ਨਹੀਂ ਕਹਿ ਸਕਦੇ।

੩੫. ਦੁਪਹਿਰ ੧੨ ਬਜੇ ਤੋਂ ਬਾਦ ਅਤੇ ਰਾਤੀਂ ੧੨ ਬਜੇ ਤੋਂ ਬਾਦ ਜੋ ਰਾਗ ਗਾਏ ਜਾਂਦੇ ਹਨ, ਉਨ੍ਹਾਂ ਵਿਚ ਸਹਿਜੇ ਸਹਿਜੇ 'ਸ ਮ ਪ' ਸੁਰ ਪਰਬਲ ਹੁੰਦੇ ਜਾਂਦੇ ਹਨ।

੩੬. ਦੁਪਹਿਰ ਨੂੰ ਗਾਏ ਜਾਣ ਵਾਲੇ ਰਾਗਾਂ ਦੇ ਆਰੋਹ ਵਿਚ 'ਰੇ-ਧਾ' ਯਾ ਤਾਂ ਲਗਦੇ ਨਹੀਂ ਯਾ ਇਹ ਦੁਰਬਲ ਰਹਿੰਦੇ ਹਨ। ਠੀਕ ਦੁਪਹਿਰ ਦੇ ਸਮੇਂ ਗਾਏ ਜਾਣ ਵਾਲੇ ਰਾਗਾਂ ਵਿਚ 'ਰੇ-ਨੀ' ਸੁਰ ਖੂਬ ਚਮਕਦੇ ਹਨ।

੩੭. ਜਿਨ੍ਹਾਂ ਰਾਗਾਂ ਵਿਚ 'ਸ ਮ ਪ' ਇਹ ਸੁਰ ਵਾਦੀ ਹੁੰਦੇ ਹਨ, ਉਹ ਅਕਸਰ ਗੰਭੀਰ ਪਰਕ੍ਰਿਤੀ ਦੇ ਹੁੰਦੇ ਹਨ।

੩੮. ਸਵੇਰ ਦੇ ਰਾਗਾਂ ਵਿਚ ਕੋਮਲ 'ਰੁ-ਧੁ' ਦੀ ਪਰਬਲਤਾ ਰਹਿੰਦੀ ਹੈ ਅਤੇ ਸ਼ਾਮ ਦੇ ਰਾਗਾਂ ਵਿਚ ਤੀਵਰ 'ਗ-ਨ' ਅਧਿਕ ਦਿਖਾਈ ਦਿੰਦੇ ਹਨ।

੩੯. "ਨ਼ ਸ ਰੁ ਗ, ਮੰ ਰੁ ਗ, ਜਾਂ ਨ਼ ਰੁ ਗ ਮ, ਗ ਰੁ ਸ" ਇਹ ਸੁਰ ਸਮੂਹ ਸ਼ੀਘਰ ਹੀ ਸੰਧੀਪ੍ਰਕਾਸ਼-ਤਵ ਦੀ ਸੂਚਨਾ ਕਰਦਾ ਹੈ।

੪੦. ਉਤ੍ਰਾਂਗ ਰਾਗਾਂ ਦਾ ਸਰੂਪ ਅਵਰੋਹ ਵਿਚ ਅਤੇ ਪੂਰਵਾਂਗ ਰਾਗਾਂ ਦਾ ਸਰੂਪ ਆਰੋਹ ਵਿਚ ਵਿਸ਼ੇਸ਼ ਤੌਰ ਤੇ ਖੁਲ੍ਹ ਕੇ ਸਾਮ੍ਹਣੇ ਆਉਂਦਾ ਹੈ।

# ਘਰ ਤੇ ਤਾਲ

## (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੇ 'ਘਰ' ਸੰਬੰਧੀ ਖ਼ੁਲਾਸਾ)

ਪੁਰਾਤਨ ਸਮੇਂ ਵਿਚ ਸਾਡੇ ਰਿਸ਼ੀ-ਮੁਨੀ ਜਦੋਂ ਕਿਸੇ ਵਿਸ਼ਯ ਤੇ ਗ੍ਰੰਥ ਲਿਖਦੇ ਸਨ ਤਾਂ ਉਹ ਸ਼ਬਦਾਂ ਦੀ ਵਰਤੋਂ ਬਹੁਤ ਘਟ ਕਰਦੇ ਅਤੇ ਕਈ ਭੇਦ ਭਰੀਆਂ ਗੱਲਾਂ ਕੇਵਲ ਇਸ਼ਾਰੇ ਮਾਤ੍ਰ ਹੀ ਲਿਖਦੇ ਸਨ। ਹੁਣ ਵੀ ਕਈ ਪੁਰਾਤਨ ਗ੍ਰੰਥ ਐਸੇ ਹਨ, ਜਿਨ੍ਹਾਂ ਵਿਚ ਦਿੱਤੇ ਸੰਕੇਤ (ਚਿੰਨ੍ਹ) ਮੌਜੂਦਾ ਸਮੇਂ ਦੇ ਸੰਗੀਤ ਵਿਦਵਾਨਾਂ ਦੀ ਸਮਝ ਵਿਚ ਨਹੀਂ ਆ ਰਹੇ। ਜਿਵੇਂ—'ਸਾਮਵੇਦ' ਵਿਚ ਦਿੱਤੇ ਸੁਰਾਂ ਦੇ ਚਿੰਨ੍ਹ ਅਤੇ 'ਸੰਗੀਤ ਰਤਨਾਕਰ' ਵਿਚ ਲਿਖੇ ਰਾਗਾਂ ਸੰਬੰਧੀ ਉਲੇਖ (ਥਿਊਰੀ) ਸੰਗੀਤਕਾਰਾਂ ਦੀ ਸਮਝ ਤੋਂ ਬਾਹਰ ਹਨ। ਤਿਵੇਂ—ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਿੰਨ ਭਿੰਨ ਰਾਗਾਂ ਵਿਚ ਲਿਖੀ ਗੁਰਬਾਣੀ ਦੇ ਦੁੱਪਦੇ, ਤਿੱਪਦੇ, ਚਉਪਦੇ, ਅਸਟਪਦੀ, ਛੰਦ ਆਦਿ ਦੇ ਨਾਲ ਥਾਂ ਥਾਂ 'ਘਰ' ਸਿਰਲੇਖ ਆਉਂਦਾ ਹੈ। ਸੰਗੀਤ ਦੇ ਇਸ ਸੂਖਮ ਭੇਦ ਦੀ ਵੰਡ ਜੋ ਇਕ ਤੋਂ ਸਤਾਰਾਂ ਨੰਬਰ ਤਕ ਗਈ ਹੈ, ਉਸ ਬਾਰੇ ਅਜੇ ਤਕ ਸਾਡੇ ਸਿੱਖ ਵਿਦਵਾਨ ਸਹੀ ਨਿਰਣਯ ਨਹੀਂ ਕਰ ਸਕੇ ਕਿ ਇਹ ਤਾਲਾਂ ਦੇ ਚਿੰਨ੍ਹ ਹਨ ਜਾਂ ਮੂਰਛਨਾ, ਸੁਰ, ਗ੍ਰਹਿ, ਨਿਯਾਸ ਇਤਿਆਦਿ ਰਾਗ ਭੇਦ ਹਨ। ਕੋਈ ਇਨ੍ਹਾਂ ਨੂੰ ਤਾਲਾਂ ਦੇ ਪ੍ਰਕਾਰ (ਠੇਕੇ) ਆਖਦਾ ਹੈ, ਕੋਈ ਮੂਰਛਨਾ ਦੇ ਭੇਦ ਅਤੇ ਕੋਈ ਰਾਗ ਦੇ ਅੰਸ਼, ਗ੍ਰਹਿ, ਨਿਯਾਸ, ਅਪਨਿਯਾਸ ਆਦਿ ਦੇ ਸੁਰ-ਸਰਗਮ ਪ੍ਰਸਤਾਰ।

ਪੰਥ ਦੇ ਪ੍ਰਸਿੱਧ ਵਿਦਵਾਨਾਂ ਨੇ ਜਿਹੜੇ ਵਿਚਾਰ 'ਘਰਾਂ' ਸੰਬੰਧੀ ਲਿਖੇ ਹਨ, ਉਹ ਆਪ ਜੀ ਦੀ ਗਿਆਤ ਵਾਸਤੇ ਹੇਠਾਂ ਲਿਖੇ ਜਾਂਦੇ ਹਨ :—

੧. ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਆਪਣੇ (ਮਹਾਨ ਕੋਸ਼) ਵਿਚ ਲਿਖਦੇ ਹਨ ਕਿ "ਗੁਰਮਤ ਸੰਗੀਤ ਅਨੁਸਾਰ 'ਘਰ' ਦੇ ਦੋ ਅਰਥ ਹਨ—ਇਕ ਤਾਲ, ਦੂਜਾ ਸੁਰ ਤੇ ਮੂਰਛਨਾ ਦੇ ਭੇਦ ਕਰ ਕੇ ਇਕ ਹੀ ਰਾਗ ਦੇ ਸਰਗਮ ਪ੍ਰਸਤਾਰ ਅਨੁਸਾਰ ਗਾਉਣ ਦੇ ਪ੍ਰਕਾਰ।"

੨. ਸ੍ਰੀਮਾਨ ਡਾ: ਚਰਨ ਸਿੰਘ ਜੀ ਨੇ ਆਪਣੀ ਰਚਨਾ (ਬਾਣੀ ਬਿਉਰਾ) ਵਿਚ 'ਘਰ' ਸਿਰਲੇਖ ਦੀ ਵਿਆਖਿਆ ਇੰਜ ਕੀਤੀ ਹੈ—"ਇਹ ਸਿਰਲੇਖ ਜਗਾ ਜਗਾ ਲਿਖਿਆ ਹੈ, ਅਰਥ ਇਸ ਦਾ ਤਾਲ ਹੈ। ਘਰ ਪਦ ਦੇ ਅੱਗੇ ਜੋ ਅੰਗ ਹੋਵੇ, ਉਸ ਅਨੁਸਾਰ ਸਮਝ ਲਵੋ ਕਿ ਸ਼ਬਦ ਉਸ ਤਾਲ ਵਿਚ ਗਾਉਣਾ ਚਾਹੀਏ। ਕਿਉਂਕਿ ਸੁਰ, ਤਾਲ, ਲਯ, ਅੰਗ, ਨਯਾਸ, ਗ੍ਰਹਿ ਇਹੋ ਗੱਲਾਂ ਰਾਗ ਦਾ ਸਰੂਪ ਪ੍ਰਕਾਸ਼ ਦੀਆਂ ਹਨ, ਇਸੇ ਲਈ ਜਿਸ ਜਿਸ ਤਾਲ ਵਿਚ ਜੋ ਜੋ ਰਾਗ ਦਾ ਸ਼ਬਦ ਵਾ ਬਾਣੀ ਉਚਾਰੀ ਸੋ ਸੋ ਗਾਉਣੇ ਲਈ ਉਸ ਦੇ ਤਾਲ ਦਾ ਪਤਾ ਨਾਲ ਲਿਖਿਆ ਹੈ।"

੩. ਭਾਈ ਸਾਹਿਬ ਡਾ: ਵੀਰ ਸਿੰਘ ਜੀ ਲਿਖਦੇ ਹਨ—"ਕਈ ਦਾਨੇ 'ਘਰ' ਦੇ ਦੋ ਭਾਵ ਦਸਦੇ ਹਨ। ਇਕ ਤਾਲ ਤੇ ਦੂਜਾ ਸੁਰ ਤੇ ਮੂਰਛਨਾ ਦੇ ਭੇਦ ਕਰ ਕੇ ਇਕ ਹੀ ਰਾਗ ਦੇ ਸਰਗਮ ਪ੍ਰਸਤਾਰ ਅਨੁਸਾਰ ਗਾਉਣ ਦੇ ਪ੍ਰਕਾਰ।" ਇਸ ਤੋਂ ਬਾਦ ਆਪ ਜੀ ਲਿਖਦੇ ਹਨ ਕਿ

"ਅੰਮ੍ਰਿਤਸਰ ਦੇ ਪ੍ਰਸਿੱਧ ਹਜ਼ੂਰੀ ਰਾਗੀ ਭਾਈ ਸੰਤ ਸਿੰਘ ਜੀ 'ਘਰਾਂ' ਸੰਬੰਧੀ ਆਪਣੀ ਖੋਜ ਤਾਲ ਦੀਆਂ ਮਾਤ੍ਰਾਂ ਨੂੰ ਹੀ ਲੈ ਕੇ ਕੀਤਾ ਕਰਦੇ ਸਨ। ਭਾਵ, ਸੰਗੀਤ ਵਿਚ ਗੀਤ ਤੇ ਤਾਲ ਦਾ ਸਮਾਂ ਨਿਰੂਪਣ ਕਰਨ ਲਈ ਉਤਨਾ ਕਾਲ ਜਿਤਨਾ ਇਕ ਸੁਰ ਦੇ ਉਚਾਰਣ ਵਿਚ ਲਗਦਾ ਹੈ।" ਲਗ-ਭਗ ਇਸੇ ਤਰ੍ਹਾਂ ਹੋਰ ਵੀ ਕਈ ਖੋਜੀ ਸੱਜਣਾਂ ਦੇ ਵਿਚਾਰ ਪੜ੍ਹਨ-ਸੁਣਨ ਵਿਚ ਆਉਂਦੇ ਹਨ।

ਪੰਥ ਦੇ ਪ੍ਰਸਿੱਧ ਸਿੱਖ ਵਿਦਵਾਨਾਂ ਨੇ ਜਿਹੜੇ ਵਿਚਾਰ 'ਘਰਾਂ' ਸੰਬੰਧੀ ਲਿਖੇ ਹਨ, ਉਨ੍ਹਾਂ ਨੂੰ ਵਿਚਾਰਨ ਤੋਂ ਇਹੋ ਸਿੱਟਾ ਨਿਕਲਦਾ ਹੈ ਕਿ 'ਘਰ' ਦਾ ਅਰਥ ਤਾਲ ਹੈ ਜਾਂ ਸੁਰ-ਸਰਗਮ ਪ੍ਰਸਤਾਰ ਆਦਿ ਦੇ ਭੇਦ। ਪਰ ਸੁਰ, ਅੰਸ਼, ਨਿਆਸ, ਗ੍ਰਹਿ ਮੂਰਛਨਾ ਨੂੰ ਕਿਸ ਤਰਤੀਬ ਅਨੁਸਾਰ ਇਕ ਤੋਂ ਸਤਾਰਾਂ ਵਿਚ ਵੰਡਿਆ ਜਾਵੇਗਾ ਜਾਂ ਜੋੜੀ (ਮ੍ਰਿਦੰਗ) ਦੇ ਤਾਲ ਕਿਸ ਹਿਸਾਬ ਨਾਲ ਮਾਤ੍ਰਾਂ ਰਾਹੀਂ ਬਣਾਏ ਜਾਣਗੇ। ਇਸ ਦਾ ਬਿਉਰਾ ਕਿਸੇ ਖੋਜੀ ਨੇ ਅਜੇ ਤਕ ਨਹੀਂ ਦਿੱਤਾ। ਘਰ ਤਾਲ ਹਨ ਜਾਂ ਸੁਰ-ਸਰਗਮ ਪ੍ਰਸਤਾਰ, ਇਸ ਨੂੰ ਸਮਝਣ ਤੋਂ ਪਹਿਲਾਂ ਅਸਾਂ ਨੂੰ ਪੁਰਾਤਨ ਸੰਗੀਤ ਸ਼ਾਸਤ੍ਰਾਂ ਦੀ ਖੋਜ ਕਰਨੀ ਹੋਵੇਗੀ, ਨਾਲੇ ਇਸ ਗੱਲ ਨੂੰ ਵੀ ਧਿਆਨ ਵਿਚ ਰੱਖਣਾ ਹੋਵਗਾ ਕਿ ਪ੍ਰਾਚੀਨ ਕਾਲ ਤੋਂ ਹੀ ਰਾਗਾਂ ਅਤੇ ਤਾਲਾਂ ਵਿਚ ਕਿਵੇਂ ਪਰਿਵਰਤਨ ਹੁੰਦਾ ਆ ਰਿਹਾ ਹੈ। ਕਿਉਂਕਿ ਆਧੁਨਿਕ ਸਮੇਂ ਵਿਚ ਜਿਹੜੇ ਰਾਗ ਤੇ ਤਾਲ ਗਾਏ ਬਜਾਏ ਜਾ ਰਹੇ ਹਨ, ਪੁਰਾਤਨ ਸਮੇਂ ਵਿਚ ਉਨ੍ਹਾਂ ਦਾ ਰੂਪ ਕੁਝ ਹੋਰ ਸੀ। ਸੋ, ਜਦੋਂ ਤਕ ਇਨ੍ਹਾਂ ਸੰਗੀਤਕ ਨੁਕਤਿਆਂ ਨੂੰ ਅਸੀਂ ਵਿਚਾਰਾਂਗੇ ਨਹੀਂ, ਉਦੋਂ ਤਕ ਆਦਿ ਗ੍ਰੰਥ ਵਿਚ ਲਿਖੇ 'ਘਰਾਂ' ਦੀ ਘੁੰਡੀ ਖੁਲ੍ਹਣੀ ਔਖੀ ਹੈ।

ਉਪਰੋਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ 'ਘਰਾਂ' ਦੀ ਗੁੱਥੀ ਨੂੰ ਖੋਲ੍ਹਣ ਲਈ ਮੈਂ ਪ੍ਰਸ਼ਨ-ਉੱਤਰ ਦੀ ਵਿਧੀ ਨੂੰ ਅਪਣਾਇਆ ਹੈ, ਤਾਂ ਜੁ ਸਾਰੀ ਗੱਲ ਨੂੰ ਵਿਸਥਾਰ ਨਾਲ ਦੱਸਿਆ ਜਾ ਸਕੇ :—

ਪ੍ਰਸ਼ਨ—ਮੂਰਛਨਾ ਜਾਂ ਸੁਰ-ਸਰਗਮ ਪ੍ਰਸਤਾਰ ਦਾ ਕੀ ਭਾਵ ਹੈ ?

ਉੱਤਰ—ਪੁਰਾਤਨ ਸਮੇਂ ਵਿਚ ਸੰਗੀਤ ਸ਼ਾਸਤ੍ਰ ਦੇ ਪੰਡਿਤਾਂ ਨੇ ਰਾਗ ਦੇ ਦਸ ਲੱਛਣ ਕਾਇਮ ਕੀਤੇ ਸਨ। ਭਾਵ, ਹਰੇਕ ਰਾਗ ਵਿਚ ਦਸ ਲੱਛਣਾਂ ਦਾ ਹੋਣਾ ਜ਼ਰੂਰੀ ਮੰਨਿਆ ਗਿਆ। ਉਹ ਦਸ ਲੱਛਣ ਇਸ ਪ੍ਰਕਾਰ ਸਨ—"ਗ੍ਰਹਿ, ਅੰਸ਼, ਨਿਆਸ, ਤਾਰ, ਮੰਦ੍ਰ, ਅਪਨਿਯਾਸ, ਸਨਿਯਾਸ, ਵਿਨਿਯਾਸ, ਅਲਪਤਵ ਤੇ ਬਹੁਤਵ" ਇਨ੍ਹਾਂ ਦਾ ਖੁਲਾਸਾ 'ਗੁਰਮਤਿ ਸੰਗੀਤ ਸਾਗਰ' ਦੇ ਦੂਜੇ ਭਾਗ ਵਿਚ ਕੀਤਾ ਹੈ। ਉਂਜ ਅੱਜ ਕਲ੍ਹ ਇਨ੍ਹਾਂ ਦਸ ਲੱਛਣਾਂ ਦੀ ਥਾਂ ਸੰਗੀਤਕਾਰ ਰਾਗ ਵਿਚ ਕੇਵਲ ਠਾਟ, ਜਾਤੀ, ਵਾਦੀ, ਸੰਵਾਦੀ, ਅਨੁਵਾਦੀ ਤੇ ਵਿਵਾਦੀ ਸੁਰ ਮੰਨਦੇ ਹਨ।

ਮੌਜੂਦਾ ਸਮੇਂ ਵਿਚ ਜਿਵੇਂ—ਠਾਟ ਪੱਧਤੀ ਅਨੁਸਾਰ ਸੈਂਕੜੇ ਭਿੰਨ ਭਿੰਨ ਪ੍ਰਕਾਰ ਦੇ ਰਾਗ ਬਣੇ ਅਤੇ ਬਣਾਏ ਜਾ ਸਕਦੇ ਹਨ, ਤਿਵੇਂ—ਪ੍ਰਾਚੀਨ ਕਾਲ ਵਿਚ ਭੀ ਗ੍ਰਾਮ ਤੇ ਮੂਰਛਨਾ ਰਾਹੀਂ ਰਾਗਾਂ ਦੀ ਉਤਪੱਤੀ ਹੁੰਦੀ ਸੀ। ਵੈਦਿਕ ਕਾਲ ਵਿਚ ਤਿੰਨ ਪ੍ਰਕਾਰ ਦੇ ਗ੍ਰਾਮ ਮੰਨੇ ਜਾਂਦੇ ਸਨ : ਖੜਜ ਗ੍ਰਾਮ, ਮੱਧਮ ਗ੍ਰਾਮ ਤੇ ਗੰਧਾਰ ਗ੍ਰਾਮ। ਗ੍ਰਾਮ ਸ਼ਬਦ ਦਾ ਸਾਧਾਰਣ ਅਰਥ ਹੈ ਪਿੰਡ, ਜਿਵੇਂ—ਪਿੰਡਾਂ ਵਿਚ ਕਈ ਜਾਤਾਂ ਦੇ ਲੋਕੀਂ ਆਪਣੇ ਪ੍ਰਵਾਰ ਸਹਿਤ ਰਹਿੰਦੇ ਹਨ, ਉਸੇ ਤਰ੍ਹਾਂ ਤਿੰਨ ਗ੍ਰਾਮ ਦੀਆਂ ਮੂਰਛਨਾ ਤੋਂ ਭਿੰਨ ਭਿੰਨ ਜਾਤਾਂ ਦੇ ਰਾਗ ਬਣਾਏ ਜਾਂਦੇ ਸਨ। ਉਨ੍ਹਾਂ ਨੂੰ ਹੀ ਪ੍ਰਵਾਰ-ਵਰਗ ਕਿਹਾ ਜਾਂਦਾ ਸੀ। ਗ੍ਰਾਮ ਬਾਈ ਸ਼ੁਰਤੀਆਂ ਤੇ ਕਾਇਮ ਕੀਤੇ ਸਤ ਸੁਰਾਂ ਦੇ ਸਮੂਹ ਨੂੰ ਆਖਦੇ ਹਨ।

ਮੂਰਛਨਾ ਦਾ ਅਰਥ ਹੈ ਉੱਚਾ, ਵਧਿਆ ਹੋਇਆ, ਉਭਰਿਆ ਹੋਇਆ। ਕਿਉਂਕਿ ਆਰੋਹ ਕਰਨ ਵੇਲੇ ਖੜਜ ਆਰੰਭਕ ਸੁਰ ਹੁੰਦਾ ਹੈ ਅਤੇ ਅੰਤ ਵੀ ਖੜਜ ਤੇ ਆ ਕੇ ਮੁਕਦਾ ਹੈ, ਜਿਸ ਕਾਰਣ ਖੜਜ ਬਾਕੀ ਸੁਰਾਂ ਤੋਂ ਉਭਰਿਆ ਰਹਿੰਦਾ ਹੈ। ਇਸੇ ਵਾਸਤੇ ਸ਼ਾਸਤ੍ਰਕਾਰਾਂ ਨੇ ਇਸ ਦਾ ਨਾਮ ਮੂਰਛਨਾ ਰੱਖਿਆ ਸੀ। ਅਸਾਂ ਉਤੇ ਲਿਖਿਆ ਹੈ ਕਿ ਵੈਦਿਕ ਕਾਲ ਵਿਚ ਤਿੰਨ ਗ੍ਰਾਮ ਮੰਨੇ ਜਾਂਦੇ ਸਨ। ਗੰਧਾਰ ਗ੍ਰਾਮ ਨੂੰ ਛਡ ਕੇ ਬਾਕੀ ਦੋਵੇਂ ਗ੍ਰਾਮ ਪਰਚਲਿਤ ਸਨ ਅਤੇ ਮੂਰਛਨਾ ਪੱਧਤੀ ਦੇ ਨਿਯਮ ਵਿਚ ਹੀ ਰਾਗ-ਵਰਗ ਬਣਾਏ ਜਾਂਦੇ ਸਨ। ਕਿਉਂਕਿ ਇਸ ਪੱਧਤੀ ਵਿਚ ਸ਼ੁਰਤੀ-ਅੰਤਰ, ਗੁਣਾ-ਅੰਤਰ, ਕੰਪਨ-ਸੰਖਿਆ, ਸੁਰ-ਸੰਵਾਦ ਆਦਿ ਠੋਕ-ਠੀਕ ਨਿਸਚਿਤ ਕਰਕੇ ਜਿਹੜੇ ਰਾਗ ਬਣਾਏ ਗਏ ਜਾਂ ਬਣਾਏ ਜਾਂਦੇ ਸਨ ਉਹ ਬਹੁਤ ਸ਼ੁੱਧ ਹੁੰਦੇ ਸਨ।

ਮੂਰਛਨਾ ਤੋਂ ਰਾਗ-ਵਰਗ (ਠਾਟ) ਕਿਵੇਂ ਉਤਪੰਨ ਹੁੰਦੇ ਸਨ, ਇਸ ਨੂੰ ਪਹਿਲਾਂ ਸਮਝਣ ਦੀ ਲੋੜ ਹੈ। ਇਸ ਦਾ ਤਾਂ ਆਪ ਜੀ ਨੂੰ ਪਤਾ ਹੋਵੇਗਾ ਕਿ ਨਾਦ ਤੋਂ ਸ਼ੁਰਤੀ, ਸ਼ੁਰਤੀ ਤੋਂ ਸੁਰ, ਸੁਰ ਤੋਂ ਸਪਤਕ (ਗ੍ਰਾਮ) ਅਤੇ ਸ਼ੁੱਧ-ਵਿਕ੍ਰਿਤ ੧੨ ਸੁਰਾਂ ਦੇ ਸਪਤਕ ਤੋਂ ਗਣਿਤ ਅਨੁਸਾਰ ਉੱਤਰ ਭਾਰਤੀ (ਹਿੰਦੁਸਤਾਨੀ) ਪੱਧਤੀ ਦੇ ੩੨ ਜਾਂ ੩੬ ਅਤੇ ਕਰਨਾਟਕੀ ਪੱਧਤੀ ਅਨੁਸਾਰ ੭੨ ਜਨਕ-ਜਨਯ ਠਾਟ (ਮੇਲ) ਬਣਦੇ ਹਨ। ਜਿਵੇਂ—ਬਿਲਾਵਲ, ਕਾਫ਼ੀ, ਭੈਰਉ, ਭੈਰਵੀ, ਕਲਿਆਣ, ਪੂਰਵੀ, ਟੋਡੀ ਇਤਿਆਦਿ। ਇਨ੍ਹਾਂ ਤੋਂ ਇਲਾਵਾ ਐਸੇ ਰਾਗਾਂ ਨੂੰ ਵੀ ਠਾਟਾਂ ਦੀ ਸੰਗਿਆ ਦਿੱਤੀ ਗਈ ਹੈ ਜਿਨ੍ਹਾਂ ਵਿਚ ਸੱਤ ਸੁਰ ਕ੍ਰਮਵਾਰ ਲਗਦੇ ਹਨ। ਪਰ ਪੁਰਾਤਨ ਸਮੇਂ ਵਿਚ ਛੇ ਮੁਖੀ ਰਾਗਾਂ ਤੋਂ ਹੀ ਬਾਕੀ ਰਾਗਾਂ ਦੀ ਉਤਪੱਤੀ ਮੰਨੀ ਜਾਂਦੀ ਸੀ ਅਤੇ ਉਸ ਸਮੇਂ ਲਿਖਣ ਤੇ ਇਕ ਦੂਜੇ ਨੂੰ ਦੱਸਣ ਦਾ ਤਰੀਕਾ ਭੀ ਹੋਰ ਸੀ। ਭਾਵ—ਪ੍ਰਾਚੀਨ ਗ੍ਰੰਥ ਕਰਤਾ ਜਾਂ ਗਾਇਕ-ਵਾਦਕ ਆਪਣੇ ਕਿਸੇ ਰਾਗ ਦਾ ਵਰਣਨ ਕਰਨ ਸਮੇਂ ਇਹ ਨਹੀਂ ਸੀ ਆਖਦੇ ਕਿ ਇਹ ਕਾਫ਼ੀ ਜਾਂ ਭੈਰਉ ਠਾਟ ਦਾ ਰਾਗ ਹੈ ਅਤੇ ਇਸ ਵਿਚ ਫਲਾਂ ਸੁਰ ਕੋਮਲ ਜਾਂ ਤੀਵਰ ਲਗਦੇ ਹਨ। ਉਹ ਕੇਵਲ ਇਹ ਆਖਦੇ ਸਨ ਕਿ ਇਹ ਖੜਜ-ਗ੍ਰਾਮ ਦੀ ਪਹਿਲੀ ਜਾਂ ਦੂਜੀ ਮੂਰਛਨਾ ਦਾ ਰਾਗ ਹੈ। ਬਤੌਰੇ ਉਦਾਹਰਣ :—

ਇਕ ਗ੍ਰਾਮ ਵਿਚ ਸੱਤ ਮੂਰਛਨਾ ਮੰਨੀਆਂ ਹਨ। ਖੜਜ-ਗ੍ਰਾਮ ਦੀਆਂ ਸੱਤ ਮੂਰਛਨਾ—ਉੱਤ੍ਰਾਮੰਦ੍ਰਾ, ਰਜਨੀ, ਉੱਤ੍ਰਾਯਤਾ, ਸ਼ੁੱਧ-ਖੜਜ, ਮਸਤਰੀਕ੍ਰਿਤਾ, ਅਸ਼ਵਕ੍ਰਾਂਤਾ ਤੇ ਅਭਿਰੁੱਦਗਤਾ। ਖੜਜ ਗ੍ਰਾਮ ਦੀ ਪਹਿਲੀ ਮੂਰਛਨਾ ਦੇ ਸੁਰ "ਸਾ ਰੇ ਗਾ ਮਾ ਪਾ ਧਾ ਨੀ" ਇਹ ਸੱਤ ਸੁਰ ਸ਼ੁੱਧ (ਤੀਵਰ) ਹਨ। ਅਜ-ਕਲ ਦੀ ਬੋਲ-ਚਾਲ ਵਿਚ ਅਸੀਂ ਇਸ ਨੂੰ 'ਬਿਲਾਵਲ ਠਾਟ' ਜਾਂ ਬਿਲਾਵਲ ਰਾਗ ਕਹਾਂਗੇ। ਇਸੇ ਰਾਗ-ਵਰਗ (ਠਾਟ) ਦੇ ਕਿਸੇ ਦੂਜੇ ਰਾਗ ਨੂੰ ਭੀ ਬਿਲਾਵਲ ਠਾਟ ਦਾ ਰਾਗ ਕਹਾਂਗੇ। ਪਰ ਪੁਰਾਤਨ ਸਮੇਂ ਕੇਵਲ ਇਤਨਾ ਕੁ ਆਖਦੇ ਸੀ ਕਿ ਇਹ ਖੜਜ ਗ੍ਰਾਮ ਦੀ ਪਹਿਲੀ ਮੂਰਛਨਾ ਦਾ ਰਾਗ ਹੈ। ਭਾਵ-ਇਸ ਰਾਗ ਵਿਚ ਸੱਤੇ ਸੁਰ ਸ਼ੁੱਧ ਲਗਦੇ ਹਨ। ਇਸੇ ਪ੍ਰਕਾਰ ਜਦੋਂ ਦੂਜੀ ਮੂਰਛਨਾ 'ਅਭਿਰੁੱਦਗਤਾ' ਰਿਖਭ ਸੁਰ ਨੂੰ ਖੜਜ ਮੰਨ ਕੇ "ਸ ਰ ਗ ਮ ਪ ਧ ਨ" ਆਰੋਹ ਕਰਾਂਗੇ ਤਾਂ ਇਸ ਦੇ 'ਨੀ ਤੇ ਗਾ' ਦੋ ਸੁਰ ਕੋਮਲ ਹੋ ਜਾਣ ਨਾਲ ਇਹ ਕਾਫ਼ੀ ਠਾਟ ਬਣ ਜਾਵੇਗਾ। ਇਸ ਤੋਂ ਅੱਗੇ ਫਿਰ ਗੰਧਾਰ ਤੋਂ ਭੈਰਵੀ, ਮੱਧਮ ਤੋਂ ਕਲਿਆਣ ਠਾਟ ਉਤਪੰਨ ਹੋਵੇਗਾ। ਵੇਖੋ ਚਿੱਤ੍ਰ :—

ਸ ਰ ਗ ਮ ਪ ਧ ਨ ਸਂ-ਪਹਿਲੀ ਮੂਰਛਨਾ ਤੋਂ ਬਿਲਾਵਲ ਠਾਟ।

×ਸ ਰ ਗੁ ਮ ਪ ਧ ਨੁ ਸं-ਦੂਜੀ ਮੂਰਛਨਾ ਤੋਂ ਕਾਫੀ ਠਾਟ।
× × ਸ ਰੁ ਗੁ ਮ ਪ ਧੁ ਨੁ ਸं-ਤੀਜੀ ਮੂ: ਤੋਂ ਭੈਰਵੀ ਠਾਟ।
× × ×ਸ ਰ ਗ ਮੰ ਪ ਧ ਨ-ਇਸ ਚੌਥੀ ਮੂ: ਤੋਂ ਕਲਿਆਣ ਠਾਟ ਬਣਿਆ।

ਇੰਝ ਖੜਜ ਗ੍ਰਾਮ ਦੀਆਂ ਸੱਤ ਮੂਰਛਨਾਂ ਤੋਂ ਭਿੰਨ-ਭਿੰਨ ਠਾਟ ਤੇ ਰਾਗ ਉਤਪੰਨ ਕੀਤੇ ਜਾਂਦੇ ਸਨ। ਬਾਕੀ ਸੁਰ-ਸਰਗਮ ਪ੍ਰਸਤਾਰ ਦਾ ਭਾਵ ਕੇਵਲ ਇਹੋ ਹੈ ਕਿ ਕਿਸੇ ਰਾਗ ਦਾ ਸੁਰ-ਵਿਸਥਾਰ (ਆਲਾਪ) ਭਿੰਨ-ਭਿੰਨ ਅਲੰਕਾਰਾਂ ਦੁਆਰਾ ਮੰਦ੍ਰ, ਮੱਧਜ ਤੇ ਤਾਰ ਸਪਤਕ ਤਕ ਗਾਉਂਦੇ ਹੋਏ ਰਾਗ ਦੇ ਸਰੂਪ ਨੂੰ ਪ੍ਰਗਟ ਕਰ ਵਿਖਾਉਣਾ :

ਪ੍ਰਸ਼ਨ—ਗ੍ਰਹਿ, ਅੰਸ਼, ਨਿਯਾਸ, ਮੂਰਛਨਾ ਅਤੇ ਸੁਰ-ਸਰਗਮ ਪ੍ਰਸਤਾਰ ਦਾ ਸੰਬੰਧ ਰਾਗ ਨਾਲ ਤਾਂ ਹੈ ਪਰ ਕੀ ਇਨ੍ਹਾਂ ਦਾ 'ਘਰ' ਸਿਰਲੇਖ ਨਾਲ ਵੀ ਕੋਈ ਸੰਬੰਧ ਹੈ ਕਿ ਨਹੀਂ ?

ਉੱਤਰ—ਇਕ ਸਪਤਕ ਵਿਚ "ਸਾ ਰੇ ਗਾ ਮਾ ਪਾ ਧਾ ਨੀ" ਸੱਤ ਸੁਰ ਸੁੱਧ ਅਤੇ "ਰੁ ਗੁ ਮੰ ਧੁ ਨੁ" ਇਹ ਪੰਜ ਸੁਰ ਵਿਕ੍ਰਿਤ, ਕੁੱਲ ਬਾਰਾਂ ਸੁਰ ਹੁੰਦੇ ਹਨ। ਸੰਗੀਤ ਸ਼ਾਸਤ੍ਰ ਦੇ ਨਿਯਮ ਅਨੁਸਾਰ ਰਾਗ ਵਿਚ ਘਟੋ-ਘਟ ਪੰਜ ਸੁਰਾਂ ਦਾ ਹੋਣਾਂ ਜ਼ਰੂਰੀ ਹੈ ਅਤੇ ਵਧ ਤੋਂ ਵਧ ਸੱਤ, ਨੌਂ, ਜਾਂ ਬਾਰਾਂ ਸੁਰ ਹੋ ਸਕਦੇ ਹਨ। ਪਰ ਬਾਰਾਂ ਤੋਂ ਵਧ ਸੁਰ ਨਹੀਂ ਹੁੰਦੇ, ਨਾਲੇ ਗ੍ਰਹਿ, ਅੰਸ਼, ਨਿਯਾਸ ਆਦਿ ਸੁਰ ਭੀ ਇਨ੍ਹਾਂ ਵਿਚੋਂ ਹੀ ਹੁੰਦੇ ਹਨ। ਇੰਜ ਇਕ ਤੋ ਚਾਰ ਅਤੇ ਬਾਰਾਂ ਤੋਂ ਅੱਗੇ ਸਤਾਰਾਂ ਤੱਕ ਜਿਹੜੇ 'ਘਰ' ਲਿਖੇ ਹਨ, ਉਹ ਸੰਗੀਤ ਸ਼ਾਸ਼ਤ੍ਰ ਨਿਯਮ ਵਿਚ ਨਹੀਂ ਆਉਂਦੇ। ਸੋ 'ਘਰਾਂ' ਦਾ ਰਾਗ ਨਾਲ ਉੱਕਾ ਹੀ ਕੋਈ ਸੰਬੰਧ ਨਹੀਂ ਹੈ।

ਪ੍ਰਸ਼ਨ—ਗੁਰੂ ਸਾਹਿਬਾਨ ਨੇ ਜਿਨ੍ਹਾਂ ੩੧ ਰਾਗਾਂ ਵਿਚ ਬਾਣੀ ਉਚਾਰਣ ਕੀਤੀ ਹੈ, ਉਨ੍ਹਾਂ ਵਿਚੋਂ ਕੋਈ ਰਾਗ ਐਸਾ ਹੈ ਜਿਸ ਵਿਚ ੧ ਤੋਂ ੧੭ ਤਕ 'ਘਰਾਂ' ਦਾ ਉਲੇਖ ਹੋਵੇ। ਨਾਲੇ ਦਸੋ ਕਿ 'ਘਰ' ਕਿਸ ਨਿਯਮ ਨਾਲ ਲਿਖੇ ਹਨ ?

ਉੱਤਰ—ਆਪ ਜੀ ਦਾ ਇਹ ਪ੍ਰਸ਼ਨ ਬਹੁਤ ਚੰਗਾ ਹੈ ਕਿਉਂਕਿ ਇਸੇ ਪ੍ਰਸ਼ਨ ਵਿਚ 'ਘਰਾਂ' ਦੀ ਘੁੰਡੀ ਛੁਪੀ ਹੈ। ਆਦਿ ਗ੍ਰੰਥ ਵਿਚ ਕੇਵਲ 'ਆਸਾ' ਰਾਗ ਹੈ ਜਿਸ ਵਿਚ ੧ ਤੋਂ ੧੭ ਤਕ 'ਘਰ' ਸਿਰਲੇਖ ਨੰਬਰ ਵਾਰ ਲਿਖੇ ਹਨ। ਬਾਕੀ ੨੯ ਰਾਗਾਂ ਵਿਚ ਭੀ 'ਘਰਾਂ' ਦਾ ਵਰਣਨ ਹੈ। ਪਰ ਉਨ੍ਹਾਂ ਵਿਚ 'ਘਰਾਂ' ਦੀ ਸੰਖਿਆ ਬਹੁਤ ਘਟ ਹੈ। ਹਾਂ, ਕਾਨੜਾ ਰਾਗ ਵਿਚ ਕੇਵਲ ੧ ਤੋਂ ੧੨ ਤਕ 'ਘਰਾਂ' ਦਾ ਉਲੇਖ ਹੈ ਬਾਕੀ ਨਟ ਨਾਰਾਇਣ, ਤੁਖਾਰੀ, ਮਾਲੀ ਗਉੜਾ ਤੇ ਜੈਜਾਵੰਤੀ ਚਾਰ ਰਾਗ ਐਸੇ ਹਨ ਜਿਨ੍ਹਾਂ ਵਿਚ 'ਘਰ' ਸਿਰਲੇਖ ਨਹੀਂ ਹੈ। ਉਂਜ 'ਘਰ' ਤਰਤੀਵ-ਵਾਰ ਰਾਗਾਂ ਵਿਚ ਲਿਖੇ ਹਨ। ਜਿਵੇਂ :-

ਆਦਿ ਗ੍ਰੰਥ ਵਿਚ ਸ੍ਰੀ ਰਾਗ ਪੰਨਾਂ ੧੪ ਤੋਂ ਆਰੰਭ ਹੁੰਦਾ ਹੈ। ਉਸ ਵਿਚ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੇ ਚਉਪਦੇ ਲਿਖੇ ਹਨ, ਉਸ ਤੋਂ ਬਾਦ ਤੀਜੇ, ਚਉਥੇ ਅਤੇ ਪੰਜਵੇਂ ਪਾਤਸ਼ਾਹ ਦੇ ਸ਼ਬਦ ਦਰਜ ਹਨ। ਇਸੇ ਤਰ੍ਹਾਂ 'ਘਰ' ਸਿਰਲੇਖ ਭੀ ਇਕ ਤੋਂ ਆਰੰਭ ਹੋਵੇਗਾ। ਵੇਖੋ ਪੰਨਾ ੧੪ ਸਿਰੀ ਰਾਗੁ ਮਹਲਾ ਪਹਿਲਾ ਘਰੁ ਪਹਿਲਾ। ਫਿਰ ਘਰੁ ਦੂਜਾ, ਤੀਜਾ, ਚਉਥਾ ਤੇ ਘਰੁ ੫। ਉਸ ਤੋਂ ਅਗੇ ਪੰਨਾ ੨੬+ਸ੍ਰੀ ਰਾਗੁ ਮ: ੩ ਘਰੁ ੧, ਮਹਲਾ ੪ ਘਰੁ ੧, ਮਹਲਾ ੫ ਘਰੁ ੧॥ ਇਸੇ ਤਰ੍ਹਾਂ ਹੁਣ ਵੇਖੋ ਰਾਗੁ ਆਸਾ ਜਿਥੇ 'ਘਰਾਂ' ਦੀ ਗਿਣਤੀ ਇਕ ਤੋਂ ਸਤਾਰਾਂ ਤਕ ਹੈ :-ਪੰਨਾ ੩੪੭=ਰਾਗੁ ਆਸਾ ਮਹਲਾ ੧ ਘਰੁ

੧ ਸੋਦਰੁ ॥ ਅੱਗੇ ਆਸਾ ਮ: ੧ ਘਰੁ ੨, ੩, ੪ ਤੇ ਘਰੁ ੬ ॥ ਰਾਗ ਆਸਾ ਮ: ੩ ਘਰੁ ੨ ਤੇ ੮ ॥ ਰਾਗੁ ਆਸਾ ਮ: ੪ ਘਰੁ ੨, ੬, ੮ ਤੇ ਰਾਗੁ ਆਸਾਵਰੀ ਮ: ੪ ਘਰੁ ੧੬ ॥ ਹੁਣ ਵੇਖੋ ਪੰਨਾ ੩੭੦ = ਰਾਗੁ ਆਸਾ ਮਹਲਾ ੫ ਘਰੁ ੨, ਘਰੁ ੩, ੫, ੬, ੭, ੮, ੯, ੧੦, ੧੧, ੧੨, ੧੩. ੧੪, ੧੫ ਅਤੇ ਰਾਗੁ ਆਸਾਵਰੀ ਮ: ੫ ਘਰੁ ੧੭ ॥ ਬਾਕੀ ਰਾਗਾਂ ਵਿਚ ਭੀ ਇਹੋ ਨੀਯਮ ਵਰਤਿਆ ਹੈ । ਭਾਵ, ਹਰੇਕ ਰਾਗ ਦੇ ਆਰੰਭ ਵਿਚ ਘਰੁ ਪਹਿਲਾ ਲਿਖਿਆ ਨਜ਼ਰ ਆਉਂਦਾ ਹੈ। ਪਰ ਇਥੇ ਇਕ ਗਲ ਨੋਟ ਕਰਨ ਵਾਲੀ ਹੈ ਕਿ ਕਈ ਥਾਂ 'ਘਰ' ਨੰਬਰਵਾਰ ਨਹੀਂ ਲਿਖੇ, ਉਸ ਦਾ ਕਾਰਣ ਇਹੋ ਹੈ ਕਿ ਜਿਸ ਤਾਲ 'ਘਰ' ਵਿਚ ਜਿਸ ਗੁਰੂ ਸਾਹਿਬ ਤੇ ਸ਼ਬਦ ਗਾਏ ਗਏ ਉਨ੍ਹਾਂ ਨੂੰ ਉਸੇ ਤਾਲ ਵਿਚ ਲਿਖਿਆ ਹੈ। ਜਿਸ ਕਾਰਣ ਨੰਬਰ ਅੱਗੇ-ਪਿੱਛੇ ਨਜ਼ਰ ਆਉਂਦੇ ਹਨ।

ਪ੍ਰਸ਼ਨ—ਇਕ ਤੋਂ ਸਤਾਰਾਂ ਤਕ ਜੇ 'ਘਰ' ਸਿਰਲੇਖ ਕੇਵਲ ਰਾਗੁ ਆਸਾ ਵਿਚ ਹੀ ਹੈ ਤਾਂ ਸ਼ੰਕਾ ਕਿਸ ਗੱਲ ਦੀ। ਕਿਉਂਕਿ ਪ੍ਰਾਚੀਨ ਪੱਧਤੀ ਅਨੁਸਾਰ ਇਹ ਖੜਜ-ਗ੍ਰਾਮ ਦੀ ਪਹਿਲੀ ਮੂਰਛਨਾ ਦਾ ਰਾਗ ਹੈ ਅਤੇ ਆਧੁਨਿਕ ਠਾਟ ਪੱਧਤੀ ਅਨੁਸਾਰ 'ਆਸਾ' ਬਿਲਾਵਲ ਠਾਟ ਦਾ ਰਾਗ ਹੈ। ਜੇ ਮੂਰਛਨਾ ਬਦਲਾਂਗੇ ਤਾਂ ਠਾਟ ਤਬਦੀਲ ਹੋ ਜਾਵੇਗਾ। ਸੋ, ਇਹ ਗੱਲ ਆਪ ਜੀ ਦੀ ਸਹੀ ਹੈ ਕਿ 'ਘਰਾਂ' ਦਾ ਗ੍ਰਹਿ, ਅੰਸ਼, ਨਿਯਾਸ, ਮੂਰਛਨਾ ਤੇ ਸੁਰ-ਪ੍ਰਸਤਾਰ ਨਾਲ ਕੋਈ ਸੰਬੰਧ ਨਹੀਂ। ਹੁਣ ਆਪ ਦਸੋ ਕਿ 'ਘਰ' ਦਾ ਤਾਲ ਨਾਲ ਕੀ ਸੰਬੰਧ ਹੈ ਅਤੇ ੧ ਤੋਂ ੧੭ ਤਕ ਮਾਤ੍ਰਾਂ ਜਾਂ ਤਾਲੀਆਂ ਰਾਹੀਂ ਭਿੰਨ-ਭਿੰਨ ਤਾਲਾਂ ਵਿਚ ਇਨ੍ਹਾਂ ਨੂੰ ਕਿਵੇਂ ਵੰਡਾਂਗੇ। ਭਾਵ, ਵਖੋ ਵੱਖ ਤਾਲ ਕਿਸ ਨਿਯਮ ਨਾਲ ਬਣਾਏ ਜਾਣਗੇ ?

ਉੱਤਰ—ਸਿੱਖ ਇਤਿਹਾਸ ਵਿਚ ਐਸਾ ਜ਼ਿਕਰ ਆਉਂਦਾ ਹੈ ਕਿ ਜਦੋਂ ਭਾਈ ਸੱਤਾ ਤੇ ਬਲਵੰਡ (ਰਬਾਬੀ) ਹੰਕਾਰੀ ਹੋ ਕੀਰਤਨ ਕਰਨ ਨਾ ਆਏ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਨੂੰ "ਆਸਾ ਦੀ ਵਾਰ" ਦਾ ਕੀਰਤਨ ਕਰਨ ਲਈ ਕਿਹਾ। ਇਸ ਘਟਨਾ ਤੋਂ ਬਾਦ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਬਾਕਾਇਦਾ ਕੀਰਤਨ ਸਿਖਾਉਣ ਦੀ ਮਰਯਾਦਾ (ਕੀਰਤਨ ਟਕਸਾਲ) ਅੰਮ੍ਰਿਤਸਰ ਵਿਖੇ ਕਾਇਮ ਕੀਤੀ। ਜਿਸ ਵਿਚ 'ਗੁਰਮਤਿ ਸੰਗੀਤ' ਦੀ ਸਿਖਿਆ ਦਿੱਤੀ ਜਾਂਦੀ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਹੜੇ ਦੁੱਪਦੇ, ਤਿੱਪਦੇ, ਚਉਪਦੇ, ਅਸਟਪਦੀਆਂ, ਛੰਤ ਅਤੇ ਪੜਤਾਲਾਂ 'ਘਰ' ਸਿਰਲਖ ਹੇਠ ਦਰਜ ਹਨ, ਉਨ੍ਹਾਂ ਨੂੰ ਇਸ 'ਟਕਸਾਲ' ਵਿਚ ਸਿਖਾਇਆ ਜਾਂਦਾ ਸੀ ਅਤੇ ਗੁਰੂ ਘਰ ਦੇ ਕੀਰਤਨੀਏਂ ਉਨ੍ਹਾਂ ਸ਼ਬਦ ਰੀਤਾਂ ਨੂੰ ਨਿੱਤ ਗਾਉਂਦੇ-ਬਜਾਉਂਦੇ ਸਨ। ਹੁਣ ਤੋਂ ਚਾਰ ਪੰਜ ਸੌ ਸਾਲ ਪਹਿਲਾਂ ਜਿਨ੍ਹਾਂ ਸ਼ਬਦ ਰੀਤਾਂ ਨਾਲ ਮ੍ਰਿਦੰਗ ਦੇ ਤਾਲ ਵਜਾਏ ਜਾਂਦੇ ਸਨ, ਉਨ੍ਹਾਂ ਦੀ ਗਿਣਤੀ ਕਿਥੋਂ ਤਕ ਸੀ ਅਤੇ ਉਹ ਕਿੰਨੇ ਕਿੰਨੇ ਮਾਤ੍ਰਾਂ ਦੇ ਤਾਲ ਸਨ, ਉਨ੍ਹਾਂ ਵੱਡੇ-ਵੱਡੇ ਤਾਲਾਂ ਵਿਚ ਰਾਗੀ ਸਿੰਘਾਂ ਨੇ ਗਾਉਣਾ ਕਿਉਂ ਬੰਦ ਕਰ ਦਿਤਾ, ਉਸ ਦਾ ਕੀ ਕਾਰਣ ਸੀ, ਇਹ ਅੱਗੇ ਦੱਸਾਂਗੇ।

ਪੰਥ ਦੇ ਪ੍ਰਸਿੱਧ ਵਿਦਵਾਨਾਂ ਨੇ ਅਕਸਰ 'ਘਰ' ਦਾ ਅਰਥ ਤਾਲ ਹੀ ਕੀਤਾ ਹੈ। ਪਰ ਜਿਵੇਂ ਅਸਾਂ ਪਿਛੇ ਜ਼ਿਕਰ ਕੀਤਾ ਸੀ ਕਿ ਇਕ ਤੋਂ ਸਤਾਰਾਂ ਤਕ, ਘਰਾਂ ਨੂੰ ਤਾਲਾਂ ਵਿਚ ਮਾਤ੍ਰਾਂ ਜਾਂ ਤਾਲੀਆਂ ਰਾਹੀਂ ਕਿਵੇਂ ਵੰਡਿਆ ਜਾਵੇਗਾ, ਇਸ ਦਾ ਖੁਲਾਸਾ ਅਜੇ ਤਕ ਕਿਸੇ ਨੇ ਕੀਤਾ ਨਹੀਂ। ਜਿਵੇਂ—ਭਾਈ ਸਾਹਿਬ ਡਾ: ਵੀਰ ਸਿੰਘ ਜੀ ਨੇ ਲਿਖਿਆ ਹੈ ਕਿ "ਸ੍ਰੀ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਭਾਈ ਸੰਤ ਸਿੰਘ ਜੀ 'ਘਰਾਂ' ਨੂੰ ਤਾਲਾਂ ਦੀਆਂ ਮਾਤ੍ਰਾਂ ਨੂੰ ਲੈ ਕੇ

ਕੀਤਾ ਕਰਦੇ ਸਨ।" ਕਿਵੇਂ ਕੀਤਾ ਕਰਦੇ ਸਨ ਇਸ ਦਾ ਉਨ੍ਹਾਂ ਕੋਈ ਵੇਰਵਾ ਨਹੀਂ ਦਿੱਤਾ। ਜਿਥੋਂ ਤਕ ਮੈਨੂੰ ਯਾਦ ਹੈ ਮੇਰੇ ਪੂਜ ਉਸਤਾਦ ਗਿਆਨੀ ਹਰਦਿੱਤ ਸਿੰਘ ਜੀ ਅਤੇ ਸ੍ਰੀ ਅੰਮ੍ਰਿਤਸਰ ਦੇ ਪ੍ਰਸਿੱਧ ਰਬਾਬੀ ਭਾਈ ਤਾਬਾ ਜੀ ਭੀ ਮਾਤ੍ਰਾਂ ਤੇ ਤਾਲੀਆਂ ਰਾਹੀਂ ਸਤਾਰਾਂ 'ਘਰ' ਪੂਰੇ ਕਰ ਵਿਖਾਉਂਦੇ ਸਨ। ਪਰ ਜਿਸ ਹਿਸਾਬ ਨਾਲ ਉਹ ਦੱਸਦੇ ਹੁੰਦੇ ਸੀ. ਉਸ ਤੋਂ ਉਹ ਆਪ ਭੀ ਸੰਤੁਸ਼ਟ ਨਹੀਂ ਸਨ। ਕਿਉਂਕਿ ਹਿਸਾਬ ਦੋ ਤਰ੍ਹਾਂ ਕਰਨਾ ਪੈਂਦਾ ਸੀ। ਭਾਵ, ਪਹਿਲਾਂ ਇਕ ਤੋਂ ਦਸ 'ਘਰ' ਤਕ ਤਾਲੀ ਵਿਚ ਵੰਡਣਾ ਅਤੇ ਉਸ ਤੋਂ ਬਾਦ ਮਾਤ੍ਰਾਂ ਰਾਹੀਂ ਸਤਾਰਾਂ ਘਰ ਪੂਰੇ ਕਰਨੇ। ਇਕ ਤੋਂ ਸਤਾਰਾਂ 'ਘਰਾਂ' ਦੀ ਵੰਡ ਉਹ ਇੰਜ ਕਰਦੇ ਹੁੰਦੇ ਸਨ :—

ਘਰੁ ਪਹਿਲਾ—ਜਿਸ ਤਾਲ ਵਿਚ ਇਕ ਤਾਲੀ ਲਗੇ। ਭਾਵ, ਤਾਲ—ਦਾਦਾਰਾ (ਮਾਤ੍ਰਾ ੬, ਤਾਲੀ ਇਕ)

ਘਰੁ ਦੂਜਾ—ਜਿਸ ਤਾਲ ਵਿਚ ਦੋ ਤਾਲੀ ਲਗੇ। ਭਾਵ, ਤਾਲ ਰੂਪਕ (ਮਾਤ੍ਰਾ ੭, ਤਾਲੀ ਦੋ)

ਘਰੁ ਤੀਜਾ—ਜਿਸ ਵਿਚ ਤਿੰਨ ਤਾਲੀਆਂ ਲਗਣ। ਤਿੰਨ ਤਾਲ (ਮਾਤ੍ਰਾ ੧੬, ਤਾਲੀ ਤਿੰਨ)

ਘਰੁ ਚਉਥਾ—ਜਿਸ ਵਿਚ ਚਾਰ ਤਾਲੀਆਂ ਲਗਣ। ਚਾਰ ਤਾਲ (ਮਾਤ੍ਰਾ ੧੨, ਤਾਲੀ ਚਾਰ)

ਇਸੇ ਤਰ੍ਹਾਂ ਪੰਜ ਤਾਲ (ਮਾਤ੍ਰਾ ੧੫, ਤਾਲੀ ਪੰਜ), ਖਟਤਾਲ (ਮਾਤ੍ਰਾ ੧੮, ਤਾਲੀ ੬), ਮੱਤਤਾਲ (ਮਾਤ੍ਰਾ ੨੧, ਤਾਲੀ ੭), ਅਸਟਮੰਗਲ ਤਾਲ (ਮਾਤ੍ਰਾ ੨੨, ਤਾਲੀ ੮). ਮੋਹਿਨੀ ਤਾਲ (ਮਾਤ੍ਰਾ ੨੩, ਤਾਲੀ ੯) ਅਤੇ ਬ੍ਰਹਮ ਤਾਲ (ਮਾਤ੍ਰਾ ੨੮, ਤਾਲੀ ੧੦)। ਇਥੋਂ ਤਕ ਦਸ 'ਘਰਾਂ ਨੂੰ "ਤਬਲਾ-ਮ੍ਰਿਦੰਗ" ਦੀਆਂ ਗਤਾਂ ਨੂੰ ਤਾਲੀਆਂ ਵਿਚ ਵੰਡਦੇ ਸਨ। ਪਰ ੧੧ ਤੋਂ ੧੭ ਘਰ ਮਾਤ੍ਰਾਂ ਰਾਹੀਂ ਪੂਰੇ ਕਰਦੇ ਸਨ। ਜਿਵੇਂ—ਚਾਰ ਤਾਲ ਦੀ ਸਵਾਰੀ ਮਾਤ੍ਰਾ ੧੧ (ਘਰੁ ੧੧), ਇਕਤਾਲਾ ਮਾਤ੍ਰਾ ੧੨ (ਘਰੁ ੧੨), ਜੈਤਾਲ ਮਾਤ੍ਰਾ ੧੩ (ਘਰੁ ੧੩). ਧਮਾਰ ਮਾਤ੍ਰਾ ੧੪ (ਘਰੁ ੧੪), ਚਿੱਤ੍ਰ ਤਾਲ ਮਾਤ੍ਰਾ ੧੫ (ਘਰੁ ੧੫), ਸਰਸਵਤੀ ਤਾਲ ਮਾਤ੍ਰਾ ੧੬ (ਘਰੁ ੧੬) ਅਤੇ ਸ਼ਿਖਰ ਤਾਲ ਮਾਤ੍ਰਾ ੧੭ (ਘਰੁ ੧੭) ਇਸ ਤਰ੍ਹਾਂ ਤਾਲਾਂ ਦੀ ਗਿਣਤੀ ਇਕ ਤੋਂ ਸਤਾਰਾਂ ਤਕ ਕਰਦੇ ਸਨ।

ਅਸਲੀਅਤ ਇਹ ਹੈ ਕਿ ਸੰਗੀਤ ਕਰਤੇ ਦੀ ਵਿਦਿਆ ਹੈ, ਇਸ ਨੂੰ ਯਾਦ ਰੱਖਣ ਲਈ ਨਿੱਤ ਕਰਨਾ ਪੈਂਦਾ ਹੈ। ਸੋ, ਜਦੋਂ ਸਾਡੇ ਬਜ਼ੁਰਗਾਂ ਨੇ 'ਮ੍ਰਿਦੰਗ' ਦੇ ਵੱਡੇ-ਵੱਡੇ ਤਾਲ ਬਜਾਉਣੇ ਛੱਡ ਦਿਤੇ ਤਾਂ ਸਹਿਜੇ ਸਹਿਜੇ ਤਾਲ-ਠੇਕੇ ਵੀ ਉਨ੍ਹਾਂ ਨੂੰ ਵਿਸਰ ਗਏ, ਜਾਂ ਇੰਜ ਕਹਿ ਲਵੋ ਤਾਲੀਆਂ ਤੇ ਗਤਾਂ ਭੁਲ-ਭੁਲਾ ਗਏ। ਕਿਉਂਕਿ ਪ੍ਰਾਚੀਨ ਤਾਲ ਸ਼ਾਸਤ੍ਰਾਂ ਨੂੰ ਘੋਖਣ ਤੋਂ ਪਤਾ ਚਲਦਾ ਹੈ ਕਿ ਹੁਣ ਤੋਂ ਚਾਰ-ਪੰਜ ਸੌ ਸਾਲ ਪਹਿਲਾਂ ਮ੍ਰਿਦੰਗ ਤੇ ਬਹੁਤ ਵੱਡੇ-ਵੱਡੇ ਤਾਲ ਵਜਾਏ ਜਾਂਦੇ ਸਨ, ਜਿਨ੍ਹਾਂ ਵਿਚ ੨੧, ੨੨, ੨੩, ੨੪, ੨੫, ੨੭, ੨੮, ੩੧ ਤੇ ੩੨ ਤਾਲੀਆਂ ਲਗਦੀਆਂ ਸਨ। ਇਥੇ "ਮ੍ਰਿਦੰਗ ਸਾਗਰ" ਗ੍ਰੰਥ ਵਿਚੋਂ 'ਖਟਮੁਖੀ-ਤਾਲ' ਦਾ ਵਰਣਨ ਬਤੌਰੇ ਉਦਾਹਰਣ ਕੀਤਾ ਜਾਦਾ ਹੈ :—ਪਹਿਲਾ—ਝਪਤਾਲ (ਮਾ: ੧੦ ਤਾਲੀ ੩) ਦੂਜਾ—ਰੂਪਕਤਾਲ (ਮਾ: ੭ ਤਾਲੀ ੨), ਤੀਜਾ—ਤਿੰਨ ਤਾਲ (ਮਾ: ੧੬ ਤਾਲੀ ੩), ਚੌਥਾ—ਚਾਰਤਾਲ (ਮਾਤਰੇ ੧੨ ਤਾਲੀ ੪), ਪੰਜਵਾਂ—ਪੰਜਤਾਲ (ਮਾਤਰੇ ੧੫ ਤਾਲੀ ੫), ਛੇਵਾਂ—ਖਟਤਾਲ (ਮਾਤਰੇ ੧੮ ਤਾਲੀ ੬)। ਇਹ ੭੮ ਮਾਤ੍ਰਾ ਦਾ ਤਾਲ ਬਣਿਆ, ਇਸ ਵਿਚ ੨੩ ਤਾਲੀਆਂ ਲਗਦੀਆਂ ਹਨ। ਇੰਜ ਹੋਰ ਵੀ ਵੱਡੇ-ਵੱਡੇ ਤਾਲ ਇਸੇ ਗ੍ਰੰਥ ਵਿਚ ਲਿਖੇ

ਹਨ, ਉਨ੍ਹਾਂ ਨੂੰ ਇਥੇ ਲਿਖਣ ਦੀ ਲੋੜ ਨਹੀਂ। ਕਿਉਂਕਿ ਇਨ੍ਹਾਂ ਵਿਚੋਂ ਕੁਝ ਤਾਲ ਮੈਂ (ਤਬਲਾ ਮ੍ਰਿਦੰਗ ਸਾਗਰ) ਪੁਸਤਕ ਵਿਚ ਲਿਖੇ ਹਨ !

ਉਪਰੋਕਤ ਮ੍ਰਿਦੰਗ ਵਾਦਕ ਤੇ ਬਜਣ ਵਾਲੇ ਤਾਲਾਂ ਦਾ ਸੰਖੇਪ ਵਿਚ ਵਰਣਨ ਕਰਨ ਦਾ ਭਾਵ ਇਹੋ ਹੈ ਕਿ ਰਾਗ 'ਆਸਾ' ਵਿਚ ਜਿਹੜੇ ਇਕ ਤੋਂ ਸਤਾਰਾਂ ਨੰਬਰ ਤਕ 'ਘਰ' ਲਿਖੇ ਹਨ, ਉਨ੍ਹਾਂ ਦਾ ਮਾਤ੍ਰਾਂ ਨਾਲ ਵੀ ਕੋਈ ਸੰਬੰਧ ਨਹੀਂ ਹੈ, ਸਗੋਂ ਤਾਲ ਦੀਆਂ ਤਾਲੀਆਂ ਨਾਲ ਹੀ ਹੈ। ਤਾਲੀਆਂ ਰਾਹੀਂ ਇਕ ਤੋਂ ਸਤਾਰਾਂ ਨੰਬਰ ਤਕ ਤਾਲ (ਠੇਕੇ) ਇਸ ਪ੍ਰਕਾਰ ਬਣਨਗੇ :—

ਘਰੁ ੧—ਦਾਦਰਾ ਤਾਲ (ਮਾਤ੍ਰਾ ੬ ਤਾਲੀ ੧)
ਘਰੁ ੨—ਰੂਪਕ ਤਾਲ (ਮਾਤ੍ਰਾ ੭ ਤਾਲੀ ੨)
ਘਰੁ ੩—ਤਿੰਨ ਤਾਲ (ਮਾਤ੍ਰਾ ੧੬ ਤਾਲੀ ੩)
ਘਰੁ ੪—ਚਾਰ ਤਾਲ (ਮਾਤ੍ਰਾ ੧੨ ਤਾਲੀ ੪)
ਘਰੁ ੫—ਪੰਜ ਤਾਲ (ਮਾਤ੍ਰਾ ੧੫ ਤਾਲੀ ੫)
ਘਰੁ ੬—ਖਟ ਤਾਲ (ਮਾਤ੍ਰਾ ੧੮ ਤਾਲੀ ੬)
ਘਰੁ ੭—ਮੱਤ ਤਾਲ (ਮਾਤ੍ਰਾ ੨੧ ਤਾਲੀ ੭)
ਘਰੁ ੮—ਅਸਟ ਮੰਗਲ ਤਾਲ (ਮਾਤ੍ਰਾ ੨੨ ਤਾਲੀ ੮)
ਘਰੁ ੯—ਮੋਹਿਨੀ ਤਾਲ (ਮਾਤ੍ਰਾ ੨੩ ਤਾਲੀ ੯)
ਘਰੁ ੧੦—ਬ੍ਰਹਮ ਤਾਲ (ਮਾਤ੍ਰਾ ੨੮ ਤਾਲੀ ੧੦)
ਘਰੁ ੧੧—ਰੁੱਦ੍ਰ ਤਾਲ (ਮਾਤ੍ਰਾ ੩੨ ਤਾਲੀ ੧੧)
ਘਰੁ ੧੨—ਵਿਸ਼ਣੂ ਤਾਲ (ਮਾਤ੍ਰਾ ੩੬ ਤਾਲੀ ੧੨)
ਘਰੁ ੧੩—ਮੁਚੁਕੰਦ ਤਾਲ (ਮਾਤ੍ਰਾ ੩੪ ਤਾਲੀ ੧੩)
ਘਰੁ ੧੪—ਮਾਹਾਸ਼ਨੀ ਤਾਲ (ਮਾਤ੍ਰਾ ੪੨ ਤਾਲੀ ੧੪)
ਘਰੁ ੧੫—ਮਿਸ਼੍ਰ ਬਰਣ ਤਾਲ (ਮਾਤ੍ਰਾ ੪੭ ਤਾਲੀ ੧੫)
ਘਰੁ ੧੬—ਕੁੱਲ ਤਾਲ (ਮਾਤ੍ਰਾ ੪੨ ਤਾਲੀ ੧੬)
ਘਰੁ ੧੭—ਚਰੱਚਰੀ ਤਾਲ (ਮਾਤ੍ਰਾ ੪੦ ਤਾਲੀ ੧੭)

ਇਨ੍ਹਾਂ ਤੋਂ ਅੱਗੇ ਲਛਮੀ ਤਾਲ, ਮਾਹਾਇੱਛਾ ਤਾਲ, ਸਿੰਹਵਿਕ੍ਰਮ ਤਾਲ, ਖਟਮੁਖੀ ਤਾਲ ਇਤਿਆਦਿ ਤਾਲ ਵੀ ਸੰਗੀਤ ਗ੍ਰੰਥਾਂ ਵਿਚ ਲਿਖੇ ਹਨ :—

ਪ੍ਰਸ਼ਨ—ਵਜੰਤ੍ਰੀਆਂ ਮ੍ਰਿਦੰਗ ਦੇ ਵੱਡੇ ਵੱਡੇ ਤਾਲ ਬਜਾਉਣੇ ਕਿਉਂ ਛੱਡ ਦਿਤੇ ਉਨ੍ਹਾਂ ਨੂੰ ਅਗੋਂ ਨਾ ਬਜਾਉਣ ਦਾ ਕਾਰਣ ਕੀ ਸੀ ?

ਉੱਤਰ—ਪ੍ਰਾਚੀਨ ਕਾਲ ਵਿਚ ਅਕਸਰ ਮ੍ਰਿਦੰਗ ਸਾਜ਼ ਹੀ ਵਜਾਇਆ ਜਾਂਦਾ ਸੀ। ਪਰ ਜਿਵੇਂ, ਸਮੇਂ ਅਨੁਸਾਰ ਹਰ ਚੀਜ਼ ਤਬਦੀਲ ਹੋ ਜਾਂਦੀ ਹੈ ਤਿਵੇਂ, ਸੋਲ੍ਹਵੀਂ ਸਦੀ ਤੋਂ ਬਾਦ ਧ੍ਰੁਰਪਦ-ਧਮਾਰ ਦੇ ਨਾਲ ਨਾਲ ਖਯਾਲ, ਠੁਮਰੀ, ਟੱਪਾ, ਗਜ਼ਲ ਆਦਿ ਗਾਇਕੀ ਵੀ ਆਰੰਭ ਹੋ ਚੁਕੀ ਸੀ। ਜਿਸ ਦਾ ਸਾਥ ਦੇਣ ਲਈ ਇਕ ਮਧੁਰ ਤੇ ਮੁਲਾਯਮ ਸਾਜ਼ ਦੀ ਲੋੜ ਸੀ। ਸੋ, ਵਜੰਤ੍ਰੀਆਂ ਨੇ ਮ੍ਰਿਦੰਗ ਦੇ ਦੋ ਭਾਗ ਕਰ ਕੇ ਤਬਲਾ ਬਣਾਇਆ। ਉਸੇ ਤਬਲੇ (ਜੋੜੀ) ਨੇ ਸਤਾਰ੍ਹਵੀਂ, ਅਠਾਰ੍ਹਵੀਂ ਸਦੀ ਤਕ ਮ੍ਰਿਦੰਗ ਨੂੰ ਖੂੰਡੇ ਲਾ ਦਿੱਤਾ। ਭਾਵ, ਮ੍ਰਿਦੰਗ ਦੀ ਗੰਭੀਰ ਤੇ ਬਿਲੰਦ

ਆਵਾਜ਼ ਨੂੰ ਤਬਲੇ ਦੀ ਟੁਨਕ-ਟੁਨਕ ਲੈ ਬੈਠੀ। ਭਾਵੇਂ ਪੰਜਾਬ ਪ੍ਰਾਂਤ ਦੇ ਵਜੰਤ੍ਰੀਆਂ ਤੇ ਇਸ ਦਾ ਅਸਰ ਬਹੁਤ ਦੇਰ ਬਾਦ ਹੋਇਆ, ਪਰ ਗੁਰੂ ਸਾਹਿਬਾਨ ਦੇ ਸਮੇਂ ਤੋਂ ਜਿਨ੍ਹਾਂ ਵੱਡੇ ਵੱਡੇ ਤਾਲਾਂ ਵਿਚ ਗੁਰੂ ਕੇ ਕੀਰਤਨੀਏ, ਚਉਪਦੇ, ਅਸਪਟੀਆਂ ਛੰਤ ਤੇ ਪੜਤਾਲਾਂ ਗਾਉਂਦੇ ਆ ਰਹੇ ਸਨ, ਉਹ ਭੀ ਇਸ ਦੇ ਪ੍ਰਭਾਵ ਤੋਂ ਬਚ ਨਾ ਸਕੇ। ਉਂਜ ਉਨ੍ਹਾਂ ਕਾਫੀ ਸਮੇਂ ਤਕ ਮ੍ਰਿਦੰਗ-ਬਾਜ ਨੂੰ ਕਾਇਮ ਰੱਖਿਆ, ਪਰ ਵੱਡੇ ਤਾਲ ਉਨ੍ਹਾਂ ਭੀ ਅਗੋਂ ਬਜਾਉਣ ਦਾ ਉਪਰਾਲਾ ਨਹੀਂ ਕੀਤਾ, ਸਗੋਂ ਛੱਡ ਬੈਠੇ। ਜਿਵੇਂ, ਸੰਨ ੧੯੪੭ ਤੋਂ ਬਾਦ ਸਾਡੀਆਂ ਲੋਭੀ ਖੁਦਗਰਜ਼ ਅਤੇ ਹੁਨਰ ਤੋਂ ਅਨ-ਜਾਣ ਸਭਾ-ਸੁਸਾਇਟੀਆਂ, ਪ੍ਰਬੰਧਕ ਕਮੇਟੀਆਂ ਨੇ ਕੀਰਤਨ ਦੀ ਪੁਰਾਤਨ ਮਰਯਾਦਾ ਨੂੰ ਕਾਇਮ ਰੱਖਣ ਵਲ ਕੋਈ ਧਿਆਨ ਨਹੀਂ ਦਿੱਤਾ, ਜਿਸ ਕਰ ਕੇ ਪਵਿੱਤਰ ਅਸਥਾਨ ਸ੍ਰੀ ਹਰਿਮੰਦਰ (ਦਰਬਾਰ ਸਾਹਿਬ) ਅੰਮ੍ਰਿਤਸਰ ਵਿਖੇ ਭੀ ਅੱਜ-ਕਲ੍ਹ ਆਟੇ ਵਾਲੇ ਧਾਮੇਂ ਨੂੰ ਛੱਡ ਕੇ ਸ਼ਿਆਹੀ ਵਾਲੀ ਡੁੱਗੀ ਨਾਲ ਬੇਸਮਝ ਰਾਗੀ "ਗਜ਼ਲ, ਫਿਲਮੀ ਜਾਂ ਮਨ ਘੜਤ" ਟਿਯੂਨਾਂ ਤੇ ਗੁਰਬਾਣੀ ਗਾਇਨ ਕਰਨ ਵਿਚ ਸੰਕੋਚ ਨਹੀਂ ਕਰਦੇ ਪਏ, ਸਗੋਂ ਫਖਰ ਮਹਿਸੂਸ ਕਰਦੇ ਹਨ। ਤਿਵੇਂ ਉਸ ਸਮੇਂ ਭੀ ਜਦੋਂ ਹੁਨਰ ਦੀ ਕਦਰ ਕਰਨ ਵਾਲੇ ਘਟ ਗਏ ਤਾਂ ਕਲਾਕਾਰ ਮ੍ਰਿਦੰਗ ਦੇ ਖੁਲੇ ਬੋਲ, ਪ੍ਰਨ, ਤੋੜੇ, ਠੇਕੇ ਯਾਦ ਕਰਨ ਦੀ ਸਿਰਖਪਾਈ ਕਿਉਂ ਕਰਦੇ। ਸੋ, ਸਹਿਜੇ ਸਹਿਜੇ ਇਹ ਤਾਲ-ਵਿਦਿਆ ਲੁਪਤ ਹੋ ਗਈ।

ਪ੍ਰਸ਼ਨ—ਆਦਿ ਗ੍ਰੰਥ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਭਿੰਨ ਭਿੰਨ ੧੫ ਰਾਗਾਂ ਵਿਚ ਦਰਜ ਹੈ ਉਸ ਨਾਲ 'ਘਰ' ਸਿਰਲੇਖ ਕਿਉਂ ਨਹੀਂ ? ਨਾਲੇ "ਏਕ ਸੁਆਨ ਕੈ ਘਰਿ ਗਾਵਣਾ ਜਾਂ ਯਾਨੜੀਏ ਕੈ ਘਰਿ ਗਾਵਣਾ" ਇਸ ਦਾ ਕੀ ਭਾਵ-ਅਰਥ ਹੈ ?

ਉੱਤਰ—ਪਿਛੇ ਅਸਾਂ ਲਿਖਿਆ ਹੈ ਕਿ ਸੋਲ੍ਹਵੀਂ ਸਦੀ ਤੋਂ ਬਾਦ ਖਯਾਲ, ਠੁਮਰੀ, ਟੱਪਾ ਤੇ ਗਜ਼ਲ ਗਾਇਕੀ ਆਰੰਭ ਹੋ ਚੁਕੀ ਸੀ, ਜਿਸ ਨਾਲ ਸੰਗਤਿ ਕਰਨ ਲਈ ਮ੍ਰਿਦੰਗ ਦੀ ਥਾਂ ਤਬਲਾ ਆ ਗਿਆ। ਕਿਉਂਕਿ ਖਯਾਲ, ਠੁਮਰੀ ਆਦਿ ਗਾਇਕੀ ਨਾਲ ਵੱਡੇ ਤਾਲਾਂ ਦੀ ਲੋੜ ਨਹੀਂ ਸੀ, ਜਿਸ ਕਰਕੇ ਘਟ ਮਾਤ੍ਰਾ ਦੇ ਨਵੇਂ ਨਵੇਂ ਤਾਲ ਬਣਾਏ ਗਏ। ਜਿਵੇਂ—ਕਹਿਰਵਾਂ, ਪਸ਼ਤੋ, ਸੂਲਫਾਕ, ਇਕਤਾਲਾ, ਝੂਮਰਾ, ਫਰੋਦਸਤ ਆਦਿ। ਇੰਜ ਤਾਲਾਂ ਵਿਚ ਕਾਫੀ ਰਦੋ-ਬਾਦਲ ਹੋ ਗਈ, ਨਾਲੇ ਚੰਗੇ ਗਾਇਕ-ਵਾਦਕ ਦੁਪਦੇ, ਚਉਪਦੇ, ਦੋਹੇ, ਛੰਦ ਆਦਿ ਨੂੰ ਭਿੰਨ ਭਿੰਨ ਤਾਲਾਂ ਵਿਚ ਆਸਾਨੀ ਨਾਲ ਗਾ ਬਜਾ ਸਕਦੇ ਹਨ। ਇਸ ਤੋਂ ਇਲਾਵਾ ਸੰਗੀਤ ਇਕ ਪਰਿਵਰਤਨ-ਸ਼ੀਲ ਕਲਾ ਹੈ। ਜਿਸ ਕਰ ਕੇ ਦਸਵੇਂ ਪਾਤਸ਼ਾਹ ਨੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨੂੰ ਦਰਜ ਕਰਵਾਉਣ ਵੇਲੇ 'ਘਰ' ਸਿਰਲੇਖ ਲਿਖਾਉਣਾ ਜ਼ਰੂਰੀ ਨਹੀਂ ਸਮਝਿਆ। ਬਾਕੀ "ਏਕ ਸੁਆਨ ਕੈ ਘਰਿ ਗਾਵਣਾ" ਆਦਿ ਸ਼ਬਦ ਰੀਤਾਂ (ਟਿਯੂਨਾ) ਉਸ ਸਮੇਂ ਬਹੁਤ ਪ੍ਰਸਿੱਧ ਸਨ, ਜਿਨ੍ਹਾਂ ਤੇ ਮਿਲਦੇ ਜੁਲਦੇ ਪਰਕਰਣ ਵਾਲੇ ਸ਼ਬਦ ਗਾਏ ਜਾਂਦੇ ਸਨ। ਅੱਜ ਕਲ੍ਹ ਭੀ ਕਈ ਐਸੀਆਂ ਤਰਜ਼ਾਂ ਹਨ, ਜਿਨ੍ਹਾਂ ਨੂੰ ਸੁਣ ਕੇ ਸਰੋਤਾ ਦੱਸ ਦੇਵੇਗਾ ਕਿ ਇਹ ਕਿਸ ਦੀ ਤਰਜ਼ ਹੈ। ਜਿਵੇਂ—ਮਿਰਜ਼ੇ ਦੀ ਤਰਜ਼, ਮਾਹੀਏ ਦੀ ਤਰਜ਼ ਜਾਂ ਹੀਰ ਦੀ ਤਰਜ਼। ਸੋ, ਪੁਰਾਤਨ ਸਮੇਂ ਦੀਆਂ ਇਹ ਖਾਸ ਬੰਦਿਸ਼ਾਂ ਸਨ, ਜਿਨ੍ਹਾਂ ਨੂੰ 'ਰਾਗੀ-ਰਬਾਬੀ' ਅਕਸਰ ਗਾਉਂਦੇ ਹੁੰਦੇ ਸਨ।

**ਖਾਸ ਨੋਟ**—ਆਦਿ ਗ੍ਰੰਥ ਵਿਚ ਤਾਲ ਨੂੰ 'ਘਰ' ਲਿਖਾਉਣਾ ਇਸ ਗੱਲ ਦਾ ਸੂਚਕ ਹੈ ਕਿ ਸ੍ਰੀ ਗੁਰੂ ਅੰਰਜਨ ਦੇਵ ਜੀ ਸੰਗੀਤ ਸ਼ਾਸਤ੍ਰ ਦੇ ਭੀ ਮਹਾਨ ਪੰਡਿਤ ਸਨ। ਕਿਉਂਕਿ ਤਾਲ ਜਿਥੋਂ ਸ਼ੁਰੂ ਹੁੰਦਾ ਹੈ। ਚੱਕ੍ਰ ਲਾ ਕੇ ਮੁੜ ਉਥੇ ਹੀ ਆਉਂਦਾ ਹੈ। ਜ਼ਿਵੇਂ:-ਘਰੋਂ ਚਲ ਕੇ ਬੰਦਾ ਕਦਮ-ਸਦ ਕਦਮ ਜਾਂ ਪੰਦਰਾਂ ਵੀਹ ਮੀਲ ਚਲ ਕੇ ਮੁੜ ਘਰ ਆਉਂਦਾ ਹੈ, ਉਸੇ ਤਰ੍ਹਾਂ ਤਾਲ ਭਾਵੇਂ ਚਾਰ ਮਾਤਾ ਦਾ ਹੋਵੇ ਜਾਂ ਸੌ, ਡੂਢ ਸੌ ਮਾਤ੍ਰਾ ਦਾ ਹੋਵੇ ਪਰ ਘੁੰਮ ਕੇ ਉਥੇ ਹੀ ਆਉਂਦਾ ਹੈ ਜਿਥੋਂ ਆਰੰਭ ਹੋਇਆ ਸੀ। ਸ਼ਾਇਦ ਇਸੇ ਲਈ ਪੁਰਾਤਨ ਸਮੇਂ ਵਿਚ ਗ੍ਰੰਥ ਲਿਖਣ ਵਾਲੇ ਤਾਲਾਂ ਨੂੰ ਗੋਲ ਚੱਕ੍ਰ ਬਣਾ ਕੇ ਲਿਖਦੇ ਹੁੰਦੇ ਸਨ। 'ਮ੍ਰਿਦੰਗ ਸਾਗਰ' ਗ੍ਰੰਥ ਵਿਚ ਭੀ ਵੱਡੇ ਵੱਡੇ ਤਾਲ ਚੱਕ੍ਰਾਂ ਵਿਚ ਲਿਖੇ ਹਨ। ਸੋ, ਤਾਲ ਨੂੰ 'ਘਰ' ਲਿਖਾਉਣਾ ਭੀ ਗੁਰੂ ਸਾਹਿਬ ਦੀ 'ਗੁਰਮਤਿ ਸੰਗੀਤ' ਨੂੰ ਇਕ ਅਨੁਪਮ ਦੇਣ ਹੈ।

# ਰਾਗਮਾਲਾ ਤੇ ਗੁਰਮਤਿ ਸੰਗੀਤ

ਸੰਗੀਤ ਅਤੀ ਸੂਖਮ ਤੇ ਕੋਮਲ ਕਲਾ ਹੈ। ਨਾਦ-ਵਿਦਿਆ ਦੀ ਇਸ ਕਲਾ ਨੂੰ ਸਮਝਣ ਲਈ ਪਹਿਲਾਂ ਦਸ ਪੰਦਰਾਂ ਸਾਲ ਕਿਸੇ ਚੰਗੇ ਉਸਤਾਦ ਤੋਂ ਮਿਹਨਤ ਨਾਲ ਸਿੱਖੇ, ਨਾਲੇ ਸੰਗੀਤ-ਸ਼ਾਸਤ੍ਰਾਂ ਦੀ ਘੋਖ ਕਰੇ ਤਾਂ ਕਿਤੇ ਕੁਝ ਸੁਰ-ਤਾਲ (ਸੰਗੀਤ) ਦੀ ਸਮਝ ਆਉਂਦੀ ਹੈ। ਐਵੇਂ ਦੋ ਚਾਰ ਸੰਗੀਤ ਪੁਸਤਕਾਂ ਪੜ੍ਹ ਕੇ ਜਾਂ ਕਿਸੇ ਰਾਗੀ-ਰਬਾਬੀ ਤੋਂ ਪੁੱਛ-ਗਿੱਛ ਕਰਕੇ ਸੰਗੀਤ ਸੰਬੰਧੀ ਚਰਚਾ ਕਰਨਾ ਜਾਂ ਲਿਖਣਾ ਕੇਵਲ ਤੇ ਕੇਵਲ ਆਪਣੀ ਅਯੋਗਤਾ ਜ਼ਾਹਰ ਕਰਨ ਵਾਲੀ ਗੱਲ ਹੈ। ਜਿਵੇਂ ਆਦਿ ਗ੍ਰੰਥ ਦਾ ਟੀਕਾ ਕਰਨ ਵਾਲਿਆਂ ਨੇ ਰਾਗਮਾਲਾ ਬਾਰੇ ਅਜੀਬੋ-ਗਰੀਬ ਉਥਾਕਾਵਾਂ ਲਿਖੀਆਂ ਹਨ, ਜਿਨ੍ਹਾਂ ਨੂੰ ਪੜ੍ਹ ਕੇ ਬੰਦਾ ਮੱਥੇ ਤੇ ਹੱਥ ਹੀ ਮਾਰੇਗਾ। ਐਸੀਆਂ ਕਪੋਲ ਗੱਲਾਂ ਜਿਨ੍ਹਾਂ ਨੂੰ ਪੜ੍ਹ-ਸੁਣ ਕੇ ਆਧੁਨਿਕ ਸੰਗੀਤਵੇਤਾ ਹਾਸਾ-ਠੱਠਾ ਕਰਨੋ ਨਹੀਂ ਰਹੇਗਾ। ਬਤੌਰੇ ਉਦਾਹਰਣ :—

"ਟੀਕਾ ਫਰੀਦਕੋਟ" ਨਾਮ ਹੇਠ ਆਦਿ ਗ੍ਰੰਥ ਦਾ ਟੀਕਾ ਕਰਨ ਵਾਲੇ ਗਿਆਨੀਆਂ ਨੇ ਲਿਖਿਆ ਹੈ ਕਿ "ਜ਼ਬ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਬੀੜ ਕਰ ਚੁਕੇ ਤੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਭੋਗ ਸੁਨਕਰ ੬ ਰਾਗ ੩੦ ਰਾਗਨੀ ੪੮ ਪੁੱਤ੍ਰ ਸਭ ਪ੍ਰਵਾਰ ਸਮੇਤ ਦਰਸ਼ਨ ਕੋ ਆਏ ਔਰ ਕੀਰਤਨ ਕਰ ਬੇਨਤੀ ਪੂਰਬ ਬੋਲੇ ਕਿ ਹੇ ਕ੍ਰਿਪਾ ਸਿੰਧ ਜੀ ਹਮ ਸਭ ਕੇ ਵਕਤ ਕਾ ਕੈਸੇ ਨਿਰਣੇ ਹੋਗਾ। ਤਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਕੋ ਆਗਿਆ ਕਰੀ ਕਿ ਜੈਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਆਦਿ ਮੇਂ ਸ਼ਬਦੋਂ ਕਾ ਸੂਚੀ-ਪੱਤਰ ਲਿਖਾ ਹੈ ਤਿਸੀ ਭਾਂਤ ਰਾਗੋਂ ਕਾ ਸੂਚੀ-ਪੱਤ੍ਰ ਮੰਗਲ ਰੂਪ ਅੰਤ ਮੇਂ ਲਿਖੋ। ਤਬ ਭਾਈ ਗੁਰਦਾਸ ਜੀ ਨੇ ਏਹੀ ਛੇ ਰਾਗ ਔਰ ਤੀਸ ਰਾਗਨੀ ਅਠਤਾਲੀਸ ਪੁੱਤ੍ਰ ਜੋ ਆਏ ਥੇ ਸੋ ਰਾਗਮਾਲਾ ਰੱਖੀ ਥੀ।" ਇਸੇ ਤਰ੍ਹਾਂ ਕਈ ਹੋਰ ਵੀ ਸਿੱਖ ਲਿਖਾਰੀਆਂ ਨੇ ਆਪਣੀ ਸ਼ਰਧਾ ਦੇ ਫੁੱਲ ਪੇਸ਼ ਕੀਤੇ ਹਨ। ਪਰ ਮੈਂ ਕੇਵਲ ਸੰਗੀਤ-ਸ਼ਾਸਤ੍ਰ ਦੇ ਪੱਖ ਨੂੰ ਮੁਖ ਰੱਖ ਕੇ ਹੀ "ਰਾਗ ਮਾਲਾ" ਸੰਬੰਧੀ ਇਹ ਲੇਖ ਲਿਖਣ ਦਾ ਯਤਨ ਕੀਤਾ ਹੈ :—

ਪ੍ਰਸ਼ਨ—ਰਾਗ-ਰਾਗਣੀਆਂ ਦੀ ਉਤਪਤੀ ਕਿਵੇਂ ਹੋਈ ਅਤੇ 'ਰਾਗ-ਮਾਲਾ' ਕਿਸ ਨੂੰ ਕਹਿੰਦੇ ਹਨ ?

ਉੱਤਰ—ਸੰਗੀਤ ਕਲਾ ਦਾ ਇਤਿਹਾਸ ਬਹੁਤ ਪੁਰਾਣਾ ਹੈ ਅਤੇ ਇਸ ਬਾਰੇ ਕੁਝ ਮਤ-ਭੇਦ ਭੀ ਹਨ, ਪਰ ਕਿਹਾ ਜਾਂਦਾ ਹੈ ਕਿ ਈਸਾ ਤੋਂ ਦੋ ਹਜ਼ਾਰ ਸਾਲ ਪਹਿਲਾਂ ਸੰਗੀਤ ਵਿਚ ਕੇਵਲ ਤਿੰਨ ਸੁਰ ਸਨ ਜਿਨ੍ਹਾਂ ਤੇ ਵੇਦ ਮੰਤ੍ਰ ਗਾਏ ਜਾਂਦੇ ਸਨ। ਉਸ ਤੋਂ ਬਾਦ ਇਕ ਇਕ ਕਰਕੇ ਸੁਰ ਵਧਦੇ ਗਏ ਅਤੇ ਵੈਦਿਕ ਕਾਲ ਵਿਚ ਹੀ ਸੱਤ ਸੁਰਾਂ ਤੇ 'ਸਾਮਗਾਨ' ਆਰੰਭ ਹੋ ਗਿਆ ਸੀ। ਇਸ ਦਾ ਖੁਲਾਸਾ 'ਗੁਰਮਤਿ ਸੰਗੀਤ ਸਾਗਰ' ਦੇ ਤੀਜੇ ਭਾਗ ਵਿਚ ਕੀਤਾ ਗਿਆ ਹੈ।

ਭਾਰਤ ਦਾ (ਨਾਟਯ-ਸ਼ਾਸਤ੍ਰ) ਈਸਾ ਦੇ ਆਸ-ਪਾਸ ਹੀ ਲਿਖਿਆ ਗਿਆ ਹੈ, ਉਸ ਵਿਚ ਸੁਰਤਿ, ਰਾਗ, ਜਾਤੀ, ਅਲੰਕਾਰ, ਮੂਰਛਨਾ ਆਦਿ ਦਾ ਵਰਣਨ ਹੈ। ਅਠਵੀਂ ਸਦੀ ਵਿਚ ਮਤੰਗ ਦਾ (ਬ੍ਰਹਦਦੇਸੀ) ਸੰਗੀਤ ਲਿਖਿਆ ਮਿਲਦਾ ਹੈ, ਜਿਸ ਵਿਚ ਸਭ ਤੋਂ ਪਹਿਲਾਂ 'ਰਾਗ'

ਸ਼ਬਦ ਦਾ ਉਲੇਖ ਕੀਤਾ ਗਿਆ, ਉਸੇ ਸਮੇਂ ਪੰਡਿਤ ਨਾਰਦ ਦਾ ਲਿਖਿਆ (ਸੰਗੀਤ ਮਕਰੰਦ) ਮਿਲਦਾ ਹੈ ਜਿਸ ਵਿਚ ਉਸਨੇ ਰਾਗ-ਵਰਗ (ਪ੍ਰਵਾਰ-ਵਰਗ) ਨੂੰ ਰਾਗ-ਰਾਗਣੀ ਦੀ ਕਲਪਨਾ ਕਰਕੇ ਸੰਗੀਤ ਗ੍ਰੰਥ ਲਿਖਿਆ। ਭਾਵ, ਮਨੁਖ ਰਾਗ ਤੇ ਇਸਤ੍ਰੀ ਰਾਗ ਦੀ ਕਲਪਨਾ ਕੀਤੀ ਗਈ ਅਤੇ ਅਗੋਂ ਇਸੇ ਦੇ ਆਧਾਰ ਤੇ ਸੰਗੀਤ ਦੇ ਚਾਰ ਮਤ ਕਾਇਮ ਹੋਏ :—ਸ਼ਿਵ-ਮਤ, ਭਰਤ-ਮਤ, ਕਾਲੀਨਾਥ-ਮਤ ਅਤੇ ਹਨੂਮਾਨ-ਮਤ।

ਪ੍ਰਵਾਰ-ਵਰਗ (ਰਾਗ-ਰਾਗਣੀ) ਨੂੰ ਹੀ ਆਧੁਨਿਕ ਸੰਗੀਤਕਾਰ ਠਾਟ ਜਾਂ ਮੇਲ ਆਖਦੇ ਹਨ। ਭਾਵ, ਇਕ ਸਪਤਕ ਵਿਚ (ਸ਼ੁੱਧ-ਵਿਕ੍ਰਿਤ) ਬਾਰ੍ਹਾਂ ਸੁਰ ਹੁੰਦੇ ਹਨ, ਉਨ੍ਹਾਂ ਬਾਰ੍ਹਾਂ ਸੁਰਾਂ ਤੋਂ ਹੀ ਵਿਦਵਾਨ ਗਾਇਕ-ਨਾਇਕ ਰਾਗਾਂ ਦੀ ਰਚਨਾ ਕਰਦੇ ਹਨ। ਜਿਵੇਂ—ਅਮੀਰ ਖੁਸਰੋ, ਗੋਪਾਲ ਨਾਇਕ ਅਤੇ ਤਾਨਸੇਨ ਨੇ ਕਈ ਨਵੇਂ ਰਾਗ ਬਣਾਏ ਸਨ, ਤਿਵੇਂ – ਮੌਜੂਦਾ ਸਮੇਂ ਵਿਚ ਭੀ ਨਵੇਂ ਤੋਂ ਨਵੇਂ ਰਾਗਾਂ ਦੀ ਰਚਨਾ ਹੋ ਰਹੀ ਹੈ। ਮੇਰਾ ਕਹਿਣ ਦਾ ਭਾਵ ਹੈ ਕਿ ਪੁਰਾਤਨ ਸਮੇਂ ਤੋਂ ਹੀ ਰਾਗਾਂ ਦੀ ਉਤਪੱਤੀ ਹੁੰਦੀ ਆ ਰਹੀ ਹੈ। ਸਗੋਂ ਪੁਰਾਤਨ ਰਾਗਾਂ ਵਿਚੋਂ ਕਈ ਰਾਗ ਅਪਰਚਲਿਤ ਜਾਂ ਲੁਪਤ ਹੋ ਗਏ ਅਤੇ ਉਨ੍ਹਾਂ ਦੀ ਥਾਂ ਨਵੇਂ ਰਾਗ ਉਤਪਨ ਹੋ ਗਏ ਜਿਹੜੇ ਹੁਣ ਗਾਏ ਜਾ ਰਹੇ ਹਨ।

ਇੱਥੇ ਖਾਸ ਤੌਰ ਤੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਰਾਗ ਕਿਸੇ ਦੇਵੀ-ਦੇਵਤੇ ਨੇ ਨਹੀਂ ਬਣਾਏ ਅਤੇ ਨਾ ਹੀ ਇਹ ਰੂਪ ਧਾਰ ਕੇ ਆਉਣ ਵਾਲੀਆਂ ਰੂਹਾਂ ਹਨ, ਨਾ ਇਹ ਆਪ ਗਾਉਂਦੇ ਹਨ, ਨਾ ਵੇਖਦੇ ਹਨ ਅਤੇ ਨਾ ਹੀ ਸੁਣਦੇ ਹਨ। ਇਹ ਤਾਂ ਸੁਰਾਂ ਦਾ ਚਮਤਕਾਰ ਹੈ, ਜਿਸ ਨੂੰ ਗਾਇਕ-ਵਾਦਕ ਆਪਣੀ ਕਲਾ ਦੁਆਰਾ ਕਿਸੇ ਸਮੇਂ ਪ੍ਰਗਟ ਕਰ ਵਿਖਾਉਂਦਾ ਹੈ।

ਪ੍ਰਸ਼ਨ—ਪ੍ਰਾਚੀਨ ਸੰਗੀਤ ਗ੍ਰੰਥਾਂ ਵਿਚ ਰਾਗਾਂ ਦੇ ਅਲੰਕਾਰ ਤੇ ਰੂਪ-ਰੇਖਾ ਇੰਜ ਬਯਾਨ ਕੀਤੀ ਹੈ, ਜਿਵੇਂ ਉਹ ਖੜੋਤੇ ਜਾ ਬੈਠ ਕੇ ਗਾ ਬਜਾ ਰਹੇ ਹੋਣ, ਪਰ ਤੁਸਾਂ ਦਸਿਆ ਹੈ ਕਿ ਇਨ੍ਹਾਂ ਦਾ ਕੋਈ ਰੂਪ-ਰੰਗ ਨਹੀਂ ਹੁੰਦਾ, ਇਸ ਦਾ ਖੁਲਾਸਾ ਕਰੋ ?

ਉੱਤਰ—ਆਪ ਸੱਚ ਆਖਦੇ ਹੋ, ਪੁਰਾਤਨ ਗ੍ਰੰਥਾਂ ਵਿਚ ਐਸਾ ਉਲੇਖ ਹੈ। ਇਕ ਉਰਦੂ ਦੀ ਸੰਗੀਤ ਪੁਸਤਕ (ਕਾਨੂਨੇ ਮੌਸੀਕੀ) ਵਿਚ ਤਾਂ ਛੇ ਰਾਗ ਤੇ ਤ੍ਰੀਹ ਰਾਗਣੀਆਂ ਦੀਆਂ ਤਸਵੀਰਾਂ ਮੈਂ ਭੀ ਵੇਖੀਆਂ ਹਨ। ਹੋਰ ਵੀ ਕਈ ਸੰਗੀਤ ਗ੍ਰੰਥ ਪੰਦਰਵੀਂ-ਸੋਲਵੀਂ ਸਦੀ ਦੇ ਲਿਖੇ ਮਿਲਦੇ ਹਨ, ਜਿਨ੍ਹਾਂ ਵਿਚ ਰਾਗਾਂ ਨੂੰ ਦੇਵੀ-ਦੇਵਤੇ ਦੇ ਰੂਪ ਵਿਚ ਬਯਾਨ ਕੀਤਾ ਹੈ। ਉਨ੍ਹਾਂ ਵਿਚੋਂ ਸਭ ਤੋਂ ਪ੍ਰਸਿੱਧ ਪੰਡਿਤ ਦਾਮੋਦਰ ਕ੍ਰਿਤ (ਸੰਗੀਤ ਦਰਪਣ) ਗ੍ਰੰਥ ਹੈ, ਜਿਸ ਵਿਚ ਸੁਰ ਅਧਿਆਇ ਤੇ ਰਾਗ ਅਧਿਆਇ ਤੋਂ ਇਲਾਵਾ ਰਾਗ-ਰਾਗਣੀ ਦਾ ਵਰਣਨ ਦੇਵ-ਰੂਪ ਵਿਚ ਕੀਤਾ ਹੈ। ਜਿਵੇਂ—ਸ੍ਰੀ ਰਾਗ ਦਾ ਸ੍ਵਰ-ਰੂਪ ਉਹ ਇੰਜ ਬਯਾਨ ਕਰਦਾ ਹੈ :—

"ਸ੍ਰੀ ਰਾਗ ਮੇਂ ਖੜਜ ਗ੍ਰਹਿ, ਅੰਸ਼ ਔਰ ਨਯਾਸ (ਸੁਰ) ਹੈ। ਯਹ ਸੰਪੂਰਣ ਹੋ ਕਰ ਸ੍ਵਗੁਣ ਸਮਪੰਨ ਹੈ। ਜਿਸ ਕੀ ਉਮਰ ਅਠਾਰਹ ਵਰਸ਼ ਕੀ ਹੈ। ਕਾਮਦੇਵ ਸਮਾਨ ਜਿਸ ਕੀ ਸੁੰਦਰ ਮੂਰਤੀ ਹੈ, ਜੋ ਧੀਰ ਹੈ। ਔਰ ਜਿਸ ਨੇ ਅਪਨੇ ਕਾਨੋ ਮੇਂ ਕੋਮਲ ਪਲਵੋਂ ਕੇ ਆਭੂਸ਼ਣ ਪਹਨ ਰੱਖੇ ਹੈਂ ਖੜਜਾਦਿਕ ਜਿਸ ਕੀ ਅਭਿਲਾਸ਼ਾ ਕਰਤੇ ਹੈਂ। ਜਿਸ ਨੇ ਅਰੁਣ ਵਰਣ ਕੇ ਵਸਤ੍ਰ ਧਾਰਣ ਕਿਏਂ ਹੈਂ। ਐਸਾ ਛਤ੍ਰੀਪਾਲ ਮੂਰਤੀ ਸ੍ਰੀ ਰਾਗ ਹੈ।" ਇਸੇ ਤਰ੍ਹਾਂ ਭਿੰਨ ਭਿੰਨ ਰੂਪਾਂ ਵਿਚ ਰਾਗ-ਰਾਗਣੀਆਂ ਦਾ ਵਰਣਨ ਕੀਤਾ ਗਿਆ ਹੈ। ਪਰ ਰਾਗਾਂ ਦੇ ਇਹ ਰੂਪ ਸਭ ਕਲਪਨਾਵਾਂ ਹਨ, ਅਸਲੀਅਤ ਇਸ ਵਿਚ ਉੱਕਾ ਹੀ ਕੋਈ ਨਹੀਂ ਹੈ।

ਪ੍ਰਸ਼ਨ—ਜਿਹੜੀ ਰਾਗ ਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਹ ਕਿਸ ਸੰਗੀਤ-ਮਤ ਨਾਲ ਮਿਲਦੀ ਹੈ ਜਾਂ ਗੁਰਮਤਿ ਸੰਗੀਤ ਸਭ ਮਤਾਂ ਤੋਂ ਵਖਰਾ ਸੰਗੀਤ ਮਤ ਹੈ ?

ਉੱਤਰ—ਰਾਗ ਮਾਲਾ ਦੇ ਛੇ ਮੁਖੀ ਰਾਗ ਤਾਂ ਕਈ ਗ੍ਰੰਥਾਂ ਵਿਚ ਹੂਬਹੂ ਲਿਖੇ ਹਨ, ਪਰ ਰਾਗਣੀਆਂ ਤੇ ਪੁੱਤ੍ਰ 'ਹਨੂਮਾਨ-ਮਤ' ਨਾਲ ਮਿਲਦੇ ਹਨ। ਇਹ ਮਤ ਸੰਗੀਤ (ਰਾਗ ਦੀਪਕਾ) ਵਿਚ ਲਿਖਿਆ ਹੈ। ਉਂਜ 'ਹਨੂਮਾਨ-ਮਤ' ਵੀ ਇਕ ਨਹੀਂ, ਇਸ ਦੇ ਭੀ ਚਾਰ ਮਤ ਹਨ, ਜਿਹੜੇ ਵਖੋ-ਵੱਖ ਸੰਗੀਤ ਗ੍ਰੰਥਾਂ ਵਿਚ ਲਿਖੇ ਹਨ। ਸੰਗੀਤ ਗ੍ਰੰਥਾਂ ਵਿਚ ਜਿਹੜੇ ਮਤ-ਭੇਦ ਨਜ਼ਰ ਆਉਂਦੇ ਹਨ, ਉਹ ਕੇਵਲ ਲਿਖਤੀ ਹਨ, ਜਿਵੇਂ—ਮੌਜੂਦਾ ਸਮੇਂ ਦੇ ਗ੍ਰੰਥਾਂ ਵਿਚ ਭੀ ਠਾਟ, ਜਾਤੀ, ਵਾਦ-ਸੰਵਾਦ ਦੇ ਭੇਦ ਕਾਰਣ ਕੁਝ ਮਤ-ਭੇਦ ਨਜ਼ਰ ਆਉਂਦੇ ਹਨ, ਪਰ ਗਾਉਣ ਬਜਾਉਣ ਵਿਚ ਬਹੁਤਾ ਫਰਕ ਨਾ ਪਹਿਲਾਂ ਸੀ ਅਤੇ ਨਾ ਹੁਣ ਹੈ।

ਭਾਰਤ ਵਰਸ਼ ਵਿਚ ਕਈ ਸੌ ਸਾਲਾਂ ਤੋਂ ਦੋ ਹੀ ਸੰਗੀਤ ਪੱਧਤੀਆਂ ਪ੍ਰਚਲਤ ਹਨ—ਕਰਨਾਟਕੀ ਤੇ ਉੱਤਰੀ। ਕਰਨਾਟਕੀ ਸੰਗੀਤ ਕੇਵਲ ਮਹਾਂਰਾਸ਼ਟਰ ਤੇ ਮੈਸੂਰ ਏਰੀਏ ਵਿਚ ਗਾਇਆ ਜਾਂਦਾ ਹੈ ਅਤੇ ਉੱਤਰੀ ਸੰਗੀਤ ਜਿਸ ਨੂੰ 'ਹਿੰਦੁਸਤਾਨੀ ਸੰਗੀਤ' ਭੀ ਆਖਦੇ ਹਨ। ਕਸ਼ਮੀਰ ਤੋਂ ਲੈ ਕੇ ਦਿੱਲੀ, ਬਿਹਾਰ, ਬੰਗਾਲ ਆਦਿ ਥਾਵਾਂ ਤੇ ਇਕੋ ਜੇਹਾ ਗਾਇਆ ਜਾਂਦਾ ਹੈ। ਥੋੜ੍ਹਾ ਬਹੁਤ ਫਰਕ ਤਾਂ ਉਸਤਾਦ ਦੇ ਸਿਖਾਉਣ ਜਾਂ ਗਾਉਣ ਵਾਲੇ ਦੀ ਅਦਾਇਗੀ ਵਿਚ ਸੁਤੇ ਹੀ ਹੋ ਜਾਂਦਾ ਹੈ। ਬਾਕੀ ਗੁਰਮਤਿ ਸੰਗੀਤ ਕੋਈ ਵਖਰਾ ਮਤ ਨਹੀਂ ਹੈ, ਜਿਹੜੇ ਇਸ ਨੂੰ ਗੁਰੂ ਸਾਹਿਬਾਨ ਵਲੋਂ ਪ੍ਰਚਾਰਿਆ ਤੇ ਬਾਕੀ ਮਤਾਂ ਤੋਂ ਭਿੰਨ ਦੱਸਣ ਦੀ ਕੋਸ਼ਿਸ਼ ਕਰਦੇ ਹਨ, ਉਹ ਇਸ ਵਿਦਿਆ ਦੇ ਜਾਣੂ ਨਹੀਂ। ਜਿਵੇਂ—ਚੀਫ ਖਾਲਸਾ ਦੀਵਾਨ (ਅੰਮ੍ਰਿਤਸਰ) ਵਲੋਂ ਪ੍ਰਕਾਸ਼ਤ ਹੋਈ 'ਗੁਰਮਤਿ ਸੰਗੀਤ' ਪੁਸਤਕ ਦੇ ਪਹਿਲੇ ਭਾਗ ਵਿਚ ਬੜੇ ਵਿਸਥਾਰ ਨਾਲ ਲੇਖ ਲਿਖਿਆ ਹੈ ਕਿ 'ਗੁਰਮਤਿ ਸੰਗੀਤ' ਇਕ ਵਖਰਾ ਮਤ ਹੈ, ਜਿਹੜਾ ਗੁਰੂ ਸਾਹਿਬਾਨ ਵਲੋਂ ਪ੍ਰਚਾਰਿਆ ਗਿਆ ਹੈ। ਜੋ ਕੁਝ ਉਨ੍ਹਾਂ ਲਿਖਿਆ ਹੈ ਉਹ ਕੇਵਲ ਸੰਗੀਤ ਗ੍ਰੰਥਾਂ ਦੇ ਉਲਥੇ ਕੀਤੇ ਹਨ, ਸੰਗੀਤ ਵਿਦਿਆ ਦੇ ਉਹ ਆਪ ਜਾਣੂ ਨਹੀਂ ਸਨ, ਐਸਾ ਉਨ੍ਹਾਂ ਦੀ ਲਿਖਤ ਤੋਂ ਨਜ਼ਰ ਆ ਰਿਹਾ ਹੈ। ਖੈਰ, ਮੈਂ ਦੱਸ ਰਿਹਾ ਸੀ ਕਿ ਉੱਤਰ-ਭਾਰਤੀ ਸੰਗੀਤ ਲਗ-ਭਗ ਸਾਰੇ ਹਿੰਦੁਸਤਾਨ ਵਿਚ ਪ੍ਰਚਲਿਤ ਹੈ। ਜੋ ਸਭ ਥਾਂ ਇਕੋ ਜਿਹਾ ਗਾਇਆ ਜਾਂਦਾ ਹੈ, ਕੇਵਲ ਗਾਇਨ ਸ਼ੈਲੀਆਂ ਵਖੋ-ਵਖ ਹਨ। ਸ਼ਾਸਤ੍ਰੀ-ਸੰਗੀਤ, ਭਗਤੀ-ਸੰਗੀਤ ਅਤੇ ਗੁਰਮਤਿ-ਸੰਗੀਤ ਦਾ ਵਰਣਨ ਮੈਂ (ਗੁ: ਸੰ: ਸਾ:) ਦੇ ਤੀਜੇ ਭਾਗ ਵਿਚ ਵਿਸਥਾਰ ਨਾਲ ਕੀਤਾ ਹੈ।

ਪ੍ਰਸ਼ਨ—ਕਈ ਸਿੱਖ ਵਿਦਵਾਨਾਂ ਨੇ ਇਸ ਨੂੰ ਰਾਗਾਂ ਦਾ ਸੂਚੀ-ਪੱਤ੍ਰ ਮੰਨਿਆ ਹੈ। ਕੀ ਇਸ ਰਾਗ ਮਾਲਾ ਵਿਚ ਉਨ੍ਹਾਂ ਰਾਗਾਂ ਦੇ ਨਾਮ ਲਿਖੇ ਹਨ, ਜਿਨ੍ਹਾਂ ਰਾਗਾਂ ਵਿਚ ਗੁਰੂ ਸਾਹਿਬਾਨ ਨੇ ਬਾਣੀ ਉਚਾਰਣ ਕੀਤੀ ਹੈ ?

ਉੱਤਰ—ਇਹ ਸਵਾਲ ਤੁਸਾਂ ਬਹੁਤ ਚੰਗਾ ਕੀਤਾ ਹੈ। ਰਾਗ ਰਾਗਣੀ ਸੰਬੰਧੀ ਸੰਖੇਪ ਵਿਚ ਤਾਂ ਪਿਛੇ ਲਿਖ ਹੀ ਦਿੱਤਾ ਹੈ। ਬਾਕੀ ਰਾਗ ਮਾਲਾ ਵਿਚ ਛੇ ਰਾਗ, ਤ੍ਰੀਹ ਰਾਗਣੀਆਂ ਤੇ ਅਠਤਾਲੀਹ ਪੁੱਤ੍ਰ, ਕੁਲ ਚੁਰਾਸੀਹ ਰਾਗਾਂ ਦੇ ਨਾਮ ਲਿਖੇ ਹਨ। ਪਰ ਹੈਰਾਨੀ ਇਸ ਗੱਲ ਦੀ ਹੈ ਕਿ ਆਦਿ ਗ੍ਰੰਥ ਵਿਚ ਲਿਖੇ ਇਕੱਤੀਹ ਰਾਗਾਂ ਵਿਚੋਂ ਨੌਂ ਰਾਗ ਇਸ ਵਿਚ ਨਹੀਂ ਹਨ :—(੧) ਮਾਝ (੨) ਬਿਹਾਗੜਾ (੩) ਵਡਹੰਸ (੪) ਜੈਤਸਰੀ (੫) ਰਾਮਕਲੀ (੬) ਮਾਲੀ ਗਉੜਾ (੭) ਤੁਖਾਰੀ

(੮) ਪ੍ਰਭਾਤੀ (੯) ਜੈਜਾਵੰਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਭਾਵੇਂ ਸੰਗੀਤਕ ਗ੍ਰੰਥ ਨਹੀਂ, ਪਰ ਬਾਣੀ ਤਾਂ ਰਾਗਾਂ ਵਿਚ ਲਿਖੀ ਹੈ ਅਤੇ ਉਹ ਰਾਗ ਮਾਲਾ ਭੀ ਇਸ ਦੇ ਅਖੀਰ ਵਿਚ ਦਰਜ ਹੈ, ਜਿਸ ਨੂੰ ਸਿੱਖ ਸ਼ਰਧਾਲੂ ਰਾਗਾਂ ਦਾ ਸੂਚੀ ਪੱਤ੍ਰ ਆਖਦੇ ਹਨ। ਇਥੇ ਇਸ ਗੱਲ ਦਾ ਜ਼ਿਕਰ ਕਰਨਾ ਭੀ ਮੈਂ ਜ਼ਰੂਰੀ ਸਮਝਦਾ ਹਾਂ ਕਿ 'ਭਰਤ-ਮਤ' ਦੀ ਰਾਗ ਮਾਲਾ ਵਿਚ ਰਾਗ ਜੈਤਸਰੀ, ਮਾਲੀ ਗਉੜਾ, ਰਾਮਕਲੀ, ਬਿਹਾਗੜਾ, ਵਡਹੰਸ ਤੇ ਮਾਝ, ਇਨ੍ਹਾਂ ਛੇ ਰਾਗਾਂ ਦਾ ਵਰਣਨ ਹੈ ਅਤੇ ਰਾਗ ਜੈਜਾਵੰਤੀ 'ਹਨੂਮਾਨ ਮਤ' ਵਿਚ ਲਿਖਿਆ ਹੈ। ਕੇਵਲ ਤੁਖਾਰੀ ਤੇ ਪ੍ਰਭਾਤੀ ਦੋ ਐਸੇ ਰਾਗ ਹਨ, ਜਿਨ੍ਹਾਂ ਦਾ ਵੇਰਵਾ ਕਿਸੇ ਰਾਗ ਮਾਲਾ ਵਿਚ ਨਹੀਂ ਹੈ। ਪਰ ਜਿਸ ਰਾਗ ਮਾਲਾ ਨੂੰ ਅਸੀਂ ਬਾਕੀ ਮਤਾਂ ਤੋਂ ਭਿੰਨ ਅਤੇ 'ਗੁਰਮਤਿ ਸੰਗੀਤ' ਦਾ ਆਧਾਰ ਮੰਨਦੇ ਹਾਂ, ਉਸ ਵਿਚ ਆਦਿ ਗ੍ਰੰਥ ਦੇ ਇਕੱਤੀਹ ਰਾਗਾਂ ਵਿਚੋਂ ਨੌਂ ਰਾਗ ਨਹੀਂ, ਜਿਨ੍ਹਾਂ ਦਾ ਇਸ ਰਾਗ ਮਾਲਾ ਵਿਚ ਹੋਣਾ ਜ਼ਰੂਰੀ ਸੀ। ਬਾਕੀ ਇਨ੍ਹਾਂ ਨੌਂ ਰਾਗਾਂ ਦੀ ਥਾਂ ਬਾਹਰ ਦੇ ਵਾਧੂ ਬਾਠ ਰਾਗਾਂ ਦੇ ਨਾਮ ਲਿਖਣੇ ਹੀ ਇਸ ਦੀ ਸੂਚਨਾ ਕਰਦੇ ਹਨ ਕਿ ਇਹ 'ਰਾਗ ਮਾਲਾ' ਆਦਿ ਗ੍ਰੰਥ ਦਾ ਸੂਚੀ ਪੱਤ੍ਰ ਨਹੀਂ। ਸਗੋਂ ਕਵਿਤਾ ਦੇ ਰੂਪ ਵਿਚ 'ਹਨੂਮਾਨ ਮਤ' ਦੇ ਰਾਗ-ਵਰਗ ਦਾ ਵਰਣਨ ਹੈ।

ਪ੍ਰਸ਼ਨ—ਆਦਿ ਗ੍ਰੰਥ ਵਿਚ ਲਿਖੀ ਰਾਗ ਮਾਲਾ ਤੋਂ ਗੁਰੂ ਕੇ ਕੀਰਤਨੀਏ (ਰਾਗੀ-ਰਬਾਬੀ) ਕੋਈ ਜਾਣਕਾਰੀ ਜਾਂ ਅਗਵਾਈ ਲੈ ਸਕਦੇ ਹਨ। ਕੀ ਪਰਵਾਰ-ਪੱਧਤੀ (ਰਾਗ-ਰਾਗਣੀ) ਦੇ ਮਤ ਨੂੰ ਆਧੁਨਿਕ ਸੰਗੀਤਵੇਤਾ ਮੰਨਦੇ ਹਨ।

ਉੱਤਰ—ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਰਾਗ ਮਾਲਾ ਤੋਂ ਮੌਜੂਦਾ ਸਮੇਂ ਦੇ ਰਾਗੀ ਸਿੰਘ ਕੁਝ ਵੀ ਜਾਣਕਾਰੀ ਪ੍ਰਾਪਤ ਨਹੀਂ ਕਰ ਸਕਦੇ। ਹਾਂ, ਜਿਵੇਂ ਸੰਸਕ੍ਰਿਤ ਦੇ ਪ੍ਰਾਚੀਨ ਗ੍ਰੰਥਾਂ ਵਿਚ ਭਿੰਨ ਭਿੰਨ ਪ੍ਰਕਾਰ ਦੀਆਂ ਰਾਗ ਮਾਲਾ ਲਿਖੀਆਂ ਹਨ, ਤਿਵੇਂ ਇਹ ਭੀ ਕਵਿਤਾ ਦੇ ਰੂਪ ਵਿਚ ਹਨੂਮਾਨ ਮਤ ਦੀ ਸੂਚਕ ਹੈ, ਜੋ ਉਸ ਸਮੇਂ ਪੰਜਾਬ ਪ੍ਰਾਂਤ ਵਿਚ ਪ੍ਰਚਲਿਤ ਸੀ। ਬਾਕੀ ਪਰਵਾਰ ਪੱਧਤੀ (ਰਾਗ-ਰਾਗਣੀ) ਨੂੰ ਤਾਂ ਪੰਦਰਵੀਂ-ਸੋਲਵੀਂ ਸਦੀ ਵਿਚ ਹੀ ਕਈ ਸੰਗੀਤਕਾਰਾਂ ਨੇ ਤਿਆਗ ਕੇ ਜਨਜ-ਜਨਕ ਮੇਲ (ਠਾਟ-ਪੱਧਤੀ) ਨੂੰ ਅਪਣਾ ਲਿਆ ਸੀ। ਜਿਵੇਂ—ਪੰਡਿਤ ਲੋਚਨ ਕ੍ਰਿਤ (ਰਾਗ ਤਰੰਗਣੀ) ਵਿਚ ਰਾਗ ਰਾਗਣੀ ਦੇ ਬਖੇੜੇ ਨੂੰ ਤਿਆਗ ਕੇ ਸਾਰੇ ਰਾਗਾਂ ਬਾਰਾਂ ਜਨਜ-ਜਨਕ ਮੇਲ (ਠਾਟਾਂ) ਵਿਚ ਵੰਡਿਆ ਹੈ। ਇਸੇ ਤਰ੍ਹਾਂ ਸੋਲਵੀਂ ਸਦੀ ਵਿਚ ਹੀ ਦੱਖਣ ਏਰੀਏ ਦੇ ਪੰਡਿਤ ਸੋਮਨਾਲ ਕ੍ਰਿਤ (ਰਾਗ ਵਿਬੋਧ) ਵਿਚ ਭੀ ਰਾਗਾਂ ਨੂੰ ਜਨਕ-ਜਨਜ ਮੇਲ ਅਨੁਸਾਰ ਹੀ ਲਿਖਿਆ ਹੈ। ਇਨ੍ਹਾਂ ਤੋਂ ਇਲਾਵਾ ਦੱਖਣ ਭਾਰਤ ਦੇ ਇਕ ਪੰਡਿਤ ਨੇ ਤਾਂ ਸੰਗੀਤ ਸ਼ਾਸਤ੍ਰ ਲਿਖਣ ਵਿਚ ਕਮਾਲ ਹੀ ਕਰ ਵਿਖਾਇਆ। ਉਹ ਸੀ ਸਤਾਰਵੀਂ ਸਦੀ ਦਾ 'ਪੰਡਿਤ ਵਯੰਕਟ ਮਖੀ', ਜਿਸ ਨੇ ਆਪਣੇ ਸੰਗੀਤ (ਚਤੁਰ-ਦੰਡਿ ਪ੍ਰਕਾਸ਼ਕਾ) ਵਿਚ ਬਾਰਾਂ ਸੁਰਾਂ ਤੋਂ ੭੨ ਮੇਲ (ਠਾਟ) ਬਣਾਏ ਅਤੇ ਉਨ੍ਹਾਂ ਤੋਂ ਗਣਿਤ ਦੇ ਹਿਸਾਬ ਨਾਲ ਇਕ 'ਠਾਟ' ਤੋਂ ੪੮੪ ਰਾਗਾਂ ਦੀ ਉਤਪਤੀ ਦਾ ਹੋਣਾ ਸਿੱਧ ਕੀਤਾ। ਉਸੇ ਪੁਸਤਕ ਵਿਚ ਲਿਖਿਆ ਹੈ ਕਿ ਇਸ ਤੋਂ ਵੱਧ ਹੋਰ ਕੋਈ ਨਵਾਂ ਰਾਗ ਜੇ ਸ੍ਰਿਸ਼ਟੀ ਦਾ ਕਰਤਾ ਬ੍ਰਹਮਾਂ ਭੀ ਚਾਹੇ ਤਾਂ ਬਣਾ ਨਹੀਂ ਸਕੇਗਾ। ਇਹ ਹੈ ਰਾਗਾਂ ਦੀ ਉਤਪਤੀ ਦਾ ਸਾਰ-ਤੱਤ, ਪਰ ਅਸੀਂ ਅਜੇ ਵੀ ਖੂਹ ਦੇ ਡੱਡੂ ਵਾਂਗ ਉਸੇ ਦਾਇਰੇ ਵਿਚ ਗੇੜੇ ਲਾ ਰਹੇ ਹਾਂ ਕਿ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਗੀਤਕ ਮਤ ਦੂਸਰੇ ਮਤਾਂ ਤੋਂ ਭਿੰਨ ਹੈ ਅਤੇ ਆਪਣੇ ਨਵੇਂ ਤਰੀਕੇ ਦਾ ਜੋ 'ਗੁਰਮਤਿ ਸੰਗੀਤ' ਹੈ, ਉਸੇ ਦੀ ਇਹ ਰਾਗ ਮਾਲਾ ਲਿਖੀ ਹੈ।"

ਪ੍ਰਸ਼ਨ—ਅੱਜ-ਕਲ੍ਹ ਦੇ ਗਾਇਕ ਵਾਦਕ (ਰਾਗੀ ਸਿੰਘ) ਕਿਸ ਸੰਗੀਤ ਪੱਧਤੀ ਨੂੰ ਮੰਨਦੇ ਹਨ। ਕੀ ਸਾਡੇ ਪਾਸ ਕੋਈ ਐਸਾ ਸੰਗੀਤ ਗ੍ਰੰਥ ਹੈ, ਜਿਸ ਨੂੰ ਆਧਾਰ ਮੰਨ ਕੇ ਆਦਿ ਗ੍ਰੰਥ ਵਿਚ ਲਿਖੇ ਰਾਗਾਂ ਨੂੰ ਸਹੀ ਰੂਪਾਂ ਵਿਚ ਗਾ-ਬਜਾ ਸਕੀਏ ?

ਉੱਤਰ—ਰਾਗ-ਰਾਗਣੀ ਪੱਧਤੀ ਦਾ ਭੋਗ ਤਾਂ ਸੋਲਵੀਂ ਸਦੀ ਵਿਚ ਹੀ ਪੈ ਗਿਆ ਸੀ। ਪਰ ਅਠਾਰਵੀਂ ਸਦੀ ਵਿਚ ਸੰਗੀਤ ਨਾਲ ਸਨੇਹ ਰੱਖਣ ਵਾਲੇ ਦੋ ਮਹਾਨ ਵਿਦਵਾਨ ਪੰਡਿਤ ਸਾਡੇ ਦੇਸ਼ ਵਿਚ ਪੈਦਾ ਹੋਏ, ਜਿਨ੍ਹਾਂ ਨੇ ਇਸ ਸੰਗੀਤ ਵਿਦਿਆ ਨੂੰ ਆਮ ਲੋਕਾਂ ਤਕ ਪੁਚਾਉਣ ਦਾ ਉਪਰਾਲਾ ਕੀਤਾ ਉਹ ਸਨ—ਸ੍ਰੀ ਵਿਸ਼ਨੂ ਨਾਰਾਇਣ (ਭਾਤਖੰਡੇ) ਅਤੇ ਸ੍ਰੀ ਵਿਸ਼ਨੂ ਦਿਗੰਬਰ (ਪਲੁਸਕ ਜੀ)। ਇਨ੍ਹਾਂ ਨੇ ਪਹਿਲਾਂ ਸੰਗੀਤ ਸ਼ਾਸਤ੍ਰ ਵਿਦਿਆ ਨੂੰ ਚੰਗੇ ਉਸਤਾਦਾਂ ਤੋਂ ਸਿਖਿਆ, ਫਿਰ ਸਾਰੇ ਦੇਸ਼ ਵਿਚ ਥਾਂ ਥਾਂ ਜਾ ਕੇ ਗਾਇਕਾਂ ਤੇ ਵਜੰਤ੍ਰੀਆਂ ਨੂੰ ਮਿਲੇ ਅਤੇ ਵਿਚਾਰ-ਵਟਾਂਦਰਾ ਕੀਤਾ। ਸੰਗੀਤ ਸੰਮੇਲਨ ਕਰਵਾਏ ਅਤੇ ਜਿਨ੍ਹਾਂ ਰਾਗਾਂ ਸੰਬੰਧੀ ਮਤ-ਭੇਦ ਸਨ, ਉਨ੍ਹਾਂ ਨੂੰ ਸਮਝਿਆ। ਉਸ ਤੋਂ ਬਾਦ ਨਿਰਣਯ ਕਰ ਕੇ ਨਵੇਂ ਸਿਰੇ ਠਾਟ ਪੱਧਤੀ ਨੂੰ ਕਾਇਮ ਕੀਤਾ। ਭਾਵ, ਸ੍ਰੀ ਭਾਤਖੰਡੇ ਜੀ ਨੇ ਪੰ: ਵਯੰਕਟ ਮਖੀ ਦੇ ੭੨ ਮੇਲ (ਠਾਟ) ਤੋਂ ਪੂਰਵਾਰਧ ਤੇ ਉਤ੍ਰਾਧ ਜੋ ੩੬ ਠਾਟ ਉੱਤਰ ਭਾਰਤੀ ਪੱਧਤੀ ਦੇ ਬਣਦੇ ਸਨ, ਉਨ੍ਹਾਂ ਵਿਚੋਂ ਐਸੇ ਦਸ ਠਾਟਾਂ ਨੂੰ ਚੁਣਿਆ, ਜਿਨ੍ਹਾਂ ਤੋਂ ਲਗ-ਭਗ ਉੱਤਰੀ ਸੰਗੀਤ ਪੱਧਤੀ ਦੇ ਸਾਰੇ ਰਾਗ ਉਤਪੰਨ ਹੋ ਸਕਦੇ ਹਨ। ਇਸੇ ਆਧਾਰ ਤੇ ਉਨ੍ਹਾਂ ਕਈ ਸੰਗੀਤ ਗ੍ਰੰਥ ਲਿਖੇ ਅਤੇ ਇਕ ਐਸੀ ਸੁਰ-ਲਿਪੀ ਤਿਆਰ ਕੀਤੀ, ਜਿਸ ਨਾਲ ਗਾਉਣ-ਬਜਾਉਣ ਵਾਲੀ ਚੀਜ਼ (ਟਿਊਨ) ਨੂੰ ਤਾਲ-ਬੱਧ ਕੀਤਾ ਜਾ ਸਕਦਾ ਹੈ। ਇਹੋ ਸੁਰ ਲਿਪੀ ਇਸ ਸਮੇਂ ਸਾਰੇ ਭਾਰਤ ਵਿਚ ਪ੍ਰਚਲਿਤ ਹੈ। ਇਸੇ ਤਰ੍ਹਾਂ ਪੰਡਿਤ ਵਿਸ਼ਨੂ 'ਪਲੁਸਕਰ' ਵੀ ਚੰਗੇ ਵਿਦਵਾਨ ਗਾਇਕ ਹੋਏ ਹਨ। ਉਨ੍ਹਾਂ ਵੀ ਇਕ ਸੁਰ-ਲਿਪੀ ਬਣਾਈ ਸੀ, ਪਰ ਉਹ ਥੋੜੀ ਔਖੀ ਹੈ, ਜਿਸ ਕਰ ਕੇ ਸਿਖਿਆਰਥੀ ਉਸ ਨੂੰ ਘਟ ਪਸੰਦ ਕਰਦੇ ਹਨ। ਸ੍ਰੀ ਪਲੁਸਕਰ ਜੀ, ਸੰਤ ਬਿਰਤੀ ਦੇ ਗਾਇਕ ਸਨ, ਆਪ ਜੀ ਨੇ ੩੦ ਰਾਗਾਂ ਵਿਚ ਆਦਿ ਗ੍ਰੰਥ ਵਿਚੋਂ ੩੨ ਸ਼ਬਦ ਗਾਇਨ ਕੀਤੇ ਹਨ, ਜਿਨ੍ਹਾਂ ਨੂੰ ਪੰ: ਵਿਨਾਯਕਰਾਵ (ਪਟਵਰਧਨ) ਜੀ ਨੇ ਆਪਣੇ (ਰਾਗ ਵਿਗਯਾਨ) ਦੇ ਭਿੰਨ ਭਿੰਨ ਸੱਤ ਭਾਗਾਂ ਵਿਚਕਾਰ ਸੁਰ-ਬੱਧ ਕੀਤਾ ਹੈ।

ਹੁਣ ਤੋਂ ਚਾਲ੍ਹੀ-ਪੰਜਾਹ ਸਾਲ ਪਹਿਲਾਂ ਉਰਦੂ, ਹਿੰਦੀ ਜਾਂ ਪੰਜਾਬੀ ਵਿਚ ਐਸਾ ਕੋਈ ਵਖਰਾ ਸੰਗੀਤ ਗ੍ਰੰਥ ਸਾਡੇ ਪਾਸ ਨਹੀਂ ਸੀ, ਜਿਸ ਨੂੰ ਆਧਾਰ ਮੰਨ ਕੇ ਆਦਿ ਗ੍ਰੰਥ ਵਿਚ ਲਿਖੇ ਰਾਗਾਂ ਨੂੰ ਸ਼ੁੱਧ ਰੂਪ ਵਿਚ ਰਾਗੀ ਸਿੰਘ ਗਾਇਨ (ਕੀਰਤਨ) ਕਰ ਸਕਣ। ਕੇਵਲ ਸੀਨਾ-ਬਸੀਨਾ ਚਲੀਆਂ ਆ ਰਹੀਆਂ ਪੁਰਾਤਨ ਸ਼ਬਦ ਰੀਤਾਂ ਸਨ, ਪਰ ਉਨ੍ਹਾਂ ਵਿਚ ਭੀ ਕਾਫੀ ਭਿੰਨਤਾ ਨਜ਼ਰ ਆਉਂਦੀ ਹੈ। ਭਾਵ, ਸੰਗੀਤ ਸ਼ਾਸਤ੍ਰ ਨਿਯਮ ਅਨੁਸਾਰ ਹਰੇਕ ਰਾਗ ਦੀਆਂ ਸ਼ਬਦ ਰੀਤਾਂ ਆਪਸ ਵਿਚ ਮਿਲਣੀਆਂ ਚਾਹੀਆਂ, ਪਰ ਉਨ੍ਹਾਂ ਵਿਚ ਬਹੁਤੀਆਂ ਰੀਤਾਂ ਐਸੀਆਂ ਹਨ ਜੋ ਠਾਟ ਜਾਤੀ ਨਿਯਮ ਨੂੰ ਤੋੜਦੀਆਂ ਹਨ। ਇਨ੍ਹਾਂ ਗੱਲਾਂ ਦੀ ਜਾਣਕਾਰੀ ਦਾਸ ਨੂੰ ਉਦੋਂ ਹੋਈ ਜਦੋਂ ਸੰਨ ੧੯੫੬ ਤੇ ੫੭ ਵਿਚ ਸ: ਗਿਆਨ ਸਿੰਘ ਜੀ (ਐਬਟਾਬਾਦ) ਵਾਲਿਆਂ ਨੇ ਗੁਰੂ ਘਰ ਦੇ ਪ੍ਰਸਿੱਧ ਰਬਾਬੀ ਭਾਈ ਤਾਬਾ ਜੀ, ਜਿਨ੍ਹਾਂ ਆਪਣੀ ਉਮਰ ਦਾ ਵੱਡਾ ਹਿੱਸਾ ਸ੍ਰੀ ਦਰਬਾਰ ਸਾਹਿਬ (ਅੰਮ੍ਰਿਤਸਰ) ਵਿਖੇ ਕੀਰਤਨ ਕਰਨ ਵਿਚ ਲਾਇਆ ਸੀ, ਉਨ੍ਹਾਂ ਨੂੰ ਉਚੇਚੇ ਤੌਰ ਤੇ ਸੱਦਾ-ਪੱਤ੍ਰ ਕਰ ਕੇ ਪਾਕਿਸਤਾਨ ਤੋਂ ਬੁਲਾਇਆ ਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਰਾਗਾਂ ਦੀਆਂ

ਪੁਰਾਤਨ ਸ਼ਬਦ ਰੀਤਾਂ (ਟਿਯੂਨਾਂ) ਨੂੰ ਤਾਲ-ਬੱਧ ਸੁਰ ਲਿਪੀ ਵਿਚ ਲਿਖਣ ਦੀ ਡਿਊਟੀ ਮੇਰੀ ਲਾਈ ਗਈ। ਇਹੋ ਪੁਸਤਕ 'ਗੁਰਬਾਣੀ ਸੰਗੀਤ' ਨਾਮ ਹੇਠ ਸ਼੍ਰੋਮਣੀ ਗੁ: ਪ੍ਰ: ਕਮੇਟੀ, ਅੰਮ੍ਰਿਤਸਰ ਨੇ ਸੰਨ ੧੯੬੧ ਵਿਚ ਪ੍ਰਕਾਸ਼ਕ ਕੀਤੀ ਸੀ। ਇਸੇ ਤਰ੍ਹਾਂ ਮੇਰੇ ਪੂਜ ਉਸਤਾਦ ਗਿ: ਹਰਦਿੱਤ ਸਿੰਘ ਜੀ ਦੀ ਪ੍ਰੇਰਨਾ ਨਾਲ ਭਾਈ ਸਾ: ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਜੀ (ਹਜ਼ੂਰੀ ਰਾਗੀ ਜੱਥਾ ਗੁ: ਸੀਸ ਗੰਜ) ਨੇ ਆਪਣੀਆਂ ਪੁਰਾਤਨ ਸ਼ਬਦ ਰੀਤਾਂ ਨੂੰ ਬਹੁਤ ਮਿਹਨਤ ਕਰ ਕੇ ਲਿਖਿਆ, ਜਿਨ੍ਹਾਂ ਨੂੰ ਦੋ ਭਾਗਾਂ ਵਿਚ ਗੁਰਬਾਣੀ ਸੰਗੀਤ (ਪ੍ਰਾਚੀਨ ਰੀਤ ਰਤਨਾਵਲੀ) ਨਾਮ ਹੇਠ ੧੯੭੯ ਵਿਚ ਪੰਜਾਬੀ ਯੂਨੀਵਰਸਿਟੀ (ਪਟਿਆਲਾ) ਨੇ ਪ੍ਰਕਾਸ਼ਕ ਕੀਤਾ ਹੈ। ਇਨ੍ਹਾਂ ਤੋਂ ਇਲਾਵਾ ਹੋਰ ਵੀ ਕਈ ਸੰਗੀਤ ਗ੍ਰੰਥ ਪੰਜਾਬੀ ਲਿਪੀ ਵਿਚ ਪ੍ਰਿੰਟ ਹੋ ਗਏ ਹਨ ਅਤੇ ਸੰਸਕ੍ਰਿਤ, ਉਰਦੂ, ਹਿੰਦੀ ਸੰਗੀਤ ਗ੍ਰੰਥ ਵੀ ਉਲੱਥਾਂ ਦੇ ਰੂਪ ਵਿਚ ਛਪੇ ਹਨ। ਆਸ ਹੈ ਉਨ੍ਹਾਂ ਗ੍ਰੰਥਾਂ ਦੀ ਸਹਾਇਤਾ ਨਾਲ ਸਾਡੇ ਕੀਰਤਨੀਏ ਨਵੇਂ ਸਿਰੇ ਕੀਰਤਨ ਸ਼ੈਲੀ ਕਾਇਮ ਕਰਨ ਦਾ ਉਪਰਾਲਾ ਕਰਨਗੇ।

ਨੋਟ—ਇਹ ਲੇਖ ਕੇਵਲ ਸੰਗੀਤ ਦੇ ਸ਼ਾਸਤ੍ਰ ਪੱਖ ਨੂੰ ਮੁਖ ਰੱਖ ਕੇ ਲਿਖਿਆ ਹੈ। ਬਾਕੀ ਆਦਿ ਗ੍ਰੰਥ ਵਿਚ 'ਰਾਗ-ਮਾਲਾ' ਕਿਸ ਨੇ ਲਿਖਵਾਈ, ਕਦੋਂ ਦਰਜ ਹੋਈ, ਇਸ ਨੂੰ ਪੜ੍ਹਨਾ ਹੈ ਜਾਂ ਨਹੀਂ ਪੜ੍ਹਨਾ, ਇਨ੍ਹਾਂ ਗੱਲਾਂ ਦਾ ਇਸ ਲੇਖ ਨਾਲ ਕੋਈ ਸੰਬੰਧ ਨਹੀਂ।

# ਰਾਗ ਬੈਰਾੜੀ

| | | |
|---|---|---|
| ਵਾਦੀ—ਗ | ਠਾਟ—ਮਾਰਵਾ | ਸਮਾਂ—ਦਿਨ ਦਾ ਚੌਥਾ ਪਹਿਰ (ਸ਼ਾਮ ਵੇਲਾ) |
| ਸੰਵਾਦੀ—ਧ | ਜਾਤੀ—ਵੱਕ੍ਰ-ਸੰਪੂਰਣ | ਵਿਸ਼ੇਸ਼—ਗ ਪ, ਸ ਪ ਤੇ ਨ ਪ ਦੀ ਸੁਰ-ਸੰਗਤੀ । |

ਆਰੋਹ—ਸ, ਨ਼ ਰੁ, ਗਪ, ਮੱਗ, ਮੱਧ, ਸਂ ।

ਅਵਰੋਹ—ਸਂ, ਰੁਂਨਪ, ਪਧਗ, ਮੱਧਮੱਗ, ਪਗ, ਰੁਸ ।

ਮੁਖ ਅੰਗ—ਪ, ਧਗ, ਮੱਧਮੱਗ, ਮੱਰੁਗ, ਪਗ, ਰੁਸ ।

ਬੈਰਾੜੀ ਇਕ ਅਸਾਧਾਰਣ ਤੇ ਅਪ੍ਰਚਲਿਤ ਰਾਗ ਹੈ । ਸੰਸਕ੍ਰਿਤ ਗ੍ਰੰਥਾਂ ਵਿਚ ਇਸ ਦੇ ਭਿੰਨ-ਭਿੰਨ ਨਾਮ ਤੇ ਪ੍ਰਕਾਰ ਲਿਖੇ ਹਨ । ਜਿਵੇਂ :—ਵੈਰਾਟੀ, ਵਰਾਟੀ, ਵਰਾੜੀ, ਬਰਾਰੀ ਆਦਿ । ਇਸ ਤੋਂ ਇਲਾਵਾ ਪੰਡਿਤ ਭਾਵਭੱਠ ਤੇ ਅਹੋਬਲ ਨੇ ਅਠ-ਦਸ ਪ੍ਰਕਾਰ ਲਿਖੇ ਹਨ :—(੧) ਵਰਾਟੀ, (੨) ਸ਼ੁਧ ਵਰਾਟੀ, (੩) ਤੋੜੀ ਵਰਾਟੀ, (੪) ਨਾਗ ਵਰਾਟੀ, (੫) ਪੁੰਨਾਗ ਵਰਾਟੀ, (੬) ਪ੍ਰਤਾਪ ਵਰਾਟੀ, (੭) ਸ਼ੋਕ ਵਰਾਟੀ, (੮) ਕਲਿਆਣ ਵਰਾਟੀ, (੯) ਕੁੰਤਲ ਵਰਾਟੀ, (੧੦) ਦ੍ਰਾਵਿੜੀ ਵਰਾਟੀ ਇਤਿਆਦਿ ।

ਮੱਧ ਕਾਲ ਵਿਚ ਭਾਵੇਂ ਇਸ ਦੇ ਦਸ-ਬਾਰਾਂ ਪ੍ਰਕਾਰ ਪ੍ਰਚਲਿਤ ਸਨ, ਪਰ ਆਧੁਨਿਕ ਸਮੇਂ ਵਿਚ ਇਹ ਰਾਗ ਸੁਣਨ ਵਿਚ ਨਹੀਂ ਆਉਂਦਾ । ਉਂਜ ਇਹ ਸਰਬ ਸਾਧਾਰਣ ਵਰਗ ਦਾ ਰਾਗ ਨਹੀਂ, ਸਗੋਂ ਇਕ ਕਠਿਨ ਰਾਗ ਹੈ । ਜਿਸ ਨੂੰ ਸ਼ੁੱਧ ਰੂਪ ਵਿਚ ਕੇਵਲ ਉੱਚ ਕੋਟੀ ਦੇ ਗਾਇਕ ਹੀ ਗਾ ਸਕਦੇ ਹਨ ।

ਬੈਰਾੜੀ ਮਾਰਵਾ ਠਾਟ ਦਾ ਰਾਗ ਹੈ । ਇਸ ਦੀ ਜਾਤੀ ਵੱਕ੍ਰ-ਸੰਪੂਰਣ, ਵਾਦੀ-ਗੰਧਾਰ ਤੇ ਸੰਵਾਦੀ ਧੈਵਤ ਅਤੇ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ (ਸ਼ਾਮ ਵੇਲਾ) ਹੈ । ਇਸ ਵਿਚ ਰਿਖਭ ਕੋਮਲ, ਮੱਧਮ ਤੀਵਰ ਤੇ ਬਾਕੀ ਸੁਰ ਸ਼ੁੱਧ ਲਗਦੇ ਹਨ ।

ਮਾਰਵਾ ਠਾਟ ਦਾ ਬਿਭਾਸ ਤੇ ਬੈਰਾੜੀ ਦੋਵੇਂ ਸਮਪ੍ਰਕ੍ਰਿਤਿਕ ਰਾਗ ਹਨ, ਪਰ ਇਨ੍ਹਾਂ ਦੋਹਾਂ ਵਿਚ ਕੁਝ ਬੁਨਿਆਦੀ ਫਰਕ ਹਨ । ਜਿਵੇਂ :—ਬਿਭਾਸ ਦਾ ਵਾਦੀ ਸੁਰ ਧੈਵਤ ਤੇ ਸੰਵਾਦੀ ਗੰਧਾਰ ਹੈ । ਪਰ ਬੈਰਾੜੀ ਦਾ ਵਾਦੀ ਗੰਧਾਰ ਤੇ ਸੰਵਾਦੀ ਧੈਵਤ ਹੈ । ਭਾਵ, ਬਿਭਾਸ ਉਤ੍ਰਾਂਗ ਪ੍ਰਧਾਨ ਰਾਗ ਹੈ ਅਤੇ ਬੈਰਾੜੀ ਦੀ ਪ੍ਰਧਾਨਤਾ ਪੂਰਵਾਂਗ ਵਿਚ ਨਜ਼ਰ ਆਉਂਦੀ ਹੈ । ਇਸ ਤੋਂ ਇਲਾਵਾ ਬਿਭਾਸ ਦਾ ਸਰੂਪ "ਪਗਪ, ਪਧ, ਮੱਧਮੱਗ; ਮੱਧ, ਨ, ਧਨ, ਪ, ਗਪਗ, ਪਪਗਰੁਸ" ਇਸ ਪ੍ਰਕਾਰ ਹੈ । ਬੈਰਾੜੀ ਦਾ ਸਰੂਪ—"ਨ਼ਰੁਗ, ਮੱਗਪ, ਪਧਗ, ਰੁਂਨਪ, ਧਗ, ਮੱਧਮੱਗ, ਮੱਰੁਗ, ਪਗ, ਰੁਸ" ਇਸ ਪ੍ਰਕਾਰ ਰਹੇਗਾ । ਭਾਵ, ਇਸ ਰਾਗ ਵਿਚ "ਪਧਗ ਤੇ ਰੁਂਨਪ" ਅਤਿਅੰਤ ਮਹੱਤਵ ਪੂਰਣ ਸੁਰ ਹਨ । ਇਸ ਦੇ ਆਰੋਹ ਵਿਚ 'ਮੱਧਮ ਤੇ ਨਿਖਾਦ'

# ਰਾਗ ਸ਼ਿਵਰੰਜਨੀ

| | | |
|---|---|---|
| ਵਾਦੀ—ਪ | ਠਾਟ—ਕਾਫ਼ੀ | ਸਮਾਂ—ਰਾਤ ਦਾ ਦੂਜਾ ਪਹਿਰ। |
| ਸੰਵਾਦੀ—ਸ | ਜਾਤੀ—ਓਡਵ-ਓਡਵ | ਵਿਸ਼ੇਸ਼—'ਪਾ-ਰੇ' ਤੇ 'ਧਾ-ਗੁ' ਦੀ ਸੁਰ-ਸੰਗਤੀ। |

ਸੰ
ਆਰੋਹ—ਸਰਗੁਰ, ਗੁਪ, ਧ ਸੰ।

ਅਵਰੋਹ—ਸੰ, ਧਸੰ ਧਪ, ਗੁਰ, ਗੁ ਰ ਸ।

ਰ ਰ ਪ ਪ
ਮੁਖ-ਅੰਗ—ਗੁਰਸਧ, ਸ ਗੁ, ਰ—ਗੁਪ, ਧ ਗੁ ਰ, ਗੁਰਸ।

ਭਾਰਤਵਰਸ਼ ਵਿਚ ਦੋ ਹੀ ਸੰਗੀਤ ਪ੍ਰਣਾਲੀਆਂ ਪ੍ਰਸਿੱਧ ਹਨ :—
(੧) ਕਰਨਾਟਕੀ ਸੰਗੀਤ ਪ੍ਰਣਾਲੀ, (੨) ਹਿੰਦੁਸਤਾਨੀ ਸੰਗੀਤ ਪ੍ਰਣਾਲੀ।

ਇਨ੍ਹਾਂ ਨੂੰ ਦੱਖਣੀ ਸੰਗੀਤ ਪੱਧਤੀ ਤੇ ਉੱਤਰੀ-ਭਾਰਤੀ ਸੰਗੀਤ ਪੱਧਤੀ ਭੀ ਆਖਦੇ ਹਨ। ਦੋਹਾਂ ਪ੍ਰਣਾਲੀਆਂ ਵਿਚ ਬਾਰਾਂ ਸੁਰਾਂ ਤੋਂ ਹੀ ਠਾਟ ਉਤਪੱਤੀ ਅਤੇ ਉਨ੍ਹਾਂ ਦੇ ਅਨੁਸਾਰ ਰਾਗ ਗਾਏ-ਬਜਾਏ ਜਾਂਦੇ ਹਨ।

ਪੁਰਾਤਨ ਸਮੇਂ ਤੋਂ ਹੀ ਹਿੰਦੁਸਤਾਨੀ ਗਾਇਕ-ਵਾਦਕ ਦੱਖਣੀ ਪੱਧਤੀ ਦੇ ਐਸੇ ਰਾਗਾਂ ਨੂੰ ਅਪਣਾਉਂਦੇ ਰਹੇ ਹਨ, ਜਿਹੜੇ ਉਨ੍ਹਾਂ ਨੂੰ ਸੁੰਦਰ ਤੇ ਮਨੋਹਰ ਨਜ਼ਰ ਆਏ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੀ ਕਈ ਐਸੇ ਰਾਗ ਹਨ। ਜਿਵੇਂ—ਰਾਗ ਗਉੜੀ ਦੱਖਣੀ, ਵਡਹੰਸ ਦੱਖਣੀ, ਬਿਲਾਵਲ ਦੱਖਣੀ, ਰਾਮਕਲੀ ਦੱਖਣੀ, ਮਾਰੂ ਦੱਖਣੀ ਆਦਿ। ਇਸੇ ਤਰ੍ਹਾਂ ਪੰਜਾਹ-ਸੱਠ ਸਾਲਾਂ ਤੋਂ ਦੱਖਣੀ ਪੱਧਤੀ ਦੇ ਕਈ ਰਾਗ ਸਾਡੇ ਗਾਇਕ-ਵਾਦਕ ਗਾ-ਬਜਾ ਰਹੇ ਹਨ। ਜਿਵੇਂ—ਰਾਗ ਸੋਭਾਵਰੀ, ਨਿਲਾਂਮਬਰੀ, ਅਭੋਗੀ, ਕਲਾਵਤੀ, ਨਾਰਾਇਣੀ ਆਦਿ। ਇੰਜ ਦੱਖਣੀ ਪੱਧਤੀ ਦਾ ਪ੍ਰਚਲਿਤ ਸ਼ਿਵਰੰਜਨੀ ਰਾਗ ਭੀ ਕੁਝ ਸਾਲਾਂ ਤੋਂ ਹਿੰਦੁਸਤਾਨੀ ਪੱਧਤੀ ਵਿਚ ਬਹੁਤ ਲੋਕ-ਪ੍ਰਿਅ ਹੋ ਗਿਆ।

ਇਸ ਰਾਗ ਦੀ ਉਤਪੱਤੀ ਕਾਫ਼ੀ ਠਾਟ ਤੋਂ ਮੰਨੀ ਗਈ ਹੈ। ਜਾਤੀ ਓਡਵ, ਵਾਦੀ ਪੰਚਮ, ਸੰਵਾਦੀ ਖੜਜ, ਪਰ ਕਈ ਇਸ ਦਾ ਵਾਦ-ਸੰਵਾਦ ਰਿਖਭ-ਪੰਚਮ, ਜਾਂ ਰਿਖਭ ਧੈਵਤ ਮੰਨਦੇ ਹਨ। ਗਾਉਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਹੈ। ਇਸ ਵਿਚ ਗੰਧਾਰ ਕੋਮਲ ਅਤੇ ਬਾਕੀ ਸੁਰ ਸ਼ੁੱਧ ਹਨ।

ਸ ਸੰ
ਇਸ ਰਾਗ ਦਾ ਚਲਣ "ਸ, ਧ, ਸਰਗੁऽਰ, ਗੁਰਸ, ਸਰਗੁਪ, ਧਪਗੁऽਰ, ਸਧ, ਸਰਗੁਪ, ਧਸੰ, ਧਪਗੁऽਰ, ਗੁਰਸ" ਇਸ ਪ੍ਰਕਾਰ ਰਹੇਗਾ। ਇਸ ਦੀ ਰੰਜਕਤਾ ਨੂੰ ਵਧਾਉਣ ਲਈ ਤਾਰ ਸਪਤਕ ਵਿਚ ਦੋਵੇਂ ਗੰਧਾਰ ਨਾਲੋਂ-ਨਾਲ ਲਾਉਂਦੇ ਹਨ ਅਤੇ ਅਵਰੋਹ ਕਰਨ ਸਮੇਂ ਮੀਂਡ ਰਾਹੀਂ ਧੈਵਤ ਪੰਚਮ ਤੋਂ ਗੰਧਾਰ ਤੇ ਆਉਣ ਵੇਲੇ ਪਹਿਲਾਂ ਤੀਵਰ ਫਿਰ ਗੰਧਾਰ ਕੋਮਲ ਦਾ ਪ੍ਰਯੋਗ ਬਹੁਤ ਕਲਾਤਮਕ ਰੂਪ ਵਿਚ ਕਰਦੇ ਹਨ—

ਸੰ
"ਸਰਗੁਪ ਧਪ ਗ ऽ ਗੁ, ਰਸ ਧ਼ਸਰਗੁ ऽ ਰਸ—ਗੁਪ, ਧਸੰ, ਸੰਰੰਗੁੰ ਰੰਗੰ ऽ ਗੁੰ ऽ ਰੰ, ਸੰਧਪ, ਧਸੰ, ਧਪਗਗੁ ऽ ਰ, ਗੁਰਸ" ਇਸ ਪ੍ਰਕਾਰ । ਪਰ ਇਹ ਸਰੂਪ ਲਿਖਤ ਵਿਚ ਆਉਣਾ ਕਠਿਨ ਹੈ। ਕੇਵਲ ਗੁਰਮੁਖ ਤੋਂ ਸੁਣ ਕੇ ਹੀ ਐਸੇ ਸੁਰ ਲਾਉਣ ਦਾ ਅਭਿਆਸ ਕਰਨਾ ਉਚਿਤ ਰਹੇਗਾ ।

ਸ਼ਿਵਰੰਜਨੀ ਬਹੁਤ ਸੁਰਤੀ-ਮਨੋਹਰ ਰਾਗ ਹੈ, ਇਸ ਵਿਚ ਅੱਜ-ਕਲ ਸਾਡੇ ਰਾਗੀ ਸਿੰਘ ਭੀ ਬੜੇ ਉਤਸ਼ਾਹ ਨਾਲ ਸ਼ਬਦ ਗਾਇਨ ਕਰਦੇ ਹਨ, ਇਹ ਰਾਗ ਤਿੰਨੇ ਸਪਤਕਾਂ ਵਿਚ ਬਾ-ਖ਼ੂਬੀ ਗਾਇਆ-ਬਜਾਇਆ ਜਾਂਦਾ ਹੈ।

## ਸੁਰ-ਵਿਸਥਾਰ (ਆਲਾਪ)

ਰ
੧. ਸ—ਸਧ਼, ਸਰ ਗੁਰ, ਗੁਰਸ, ਗੁਰਸਧ਼, ਪ਼ਧ਼ ਸ, ਧ਼ਸ ਗੁਰ, ਗੁਪ, ਗੁਰਸ— ।

੨. ਸਧ਼ ਸਰਗੁ ऽ ਰ, ਧ਼ਸ, ਧ਼ਸਰਗੁ ऽ ਰ, ਗੁਪਗੁ ऽ ਰ, ਗੁਪਗੁਰ, ਗੁਰਸਧ਼, ਰਸ—ਰਗੁ ऽ ਰਸਧ਼, ਪ਼—
ਸ
ਧ਼ਸਰਗੁ ऽ ਰਸਧ਼, ਰਸ— ।

ਪ
੩. ਸਰਗੁਪ, ਗੁਰਗੁਪ—ਗਗੁ ऽ ਰ, ਗੁਪਧਪਗੁ ऽ ਰ, ਧ਼ਸਰਗੁ ऽ ਰ, ਸਰਗੁਪ—ਗੁਪਧਪ, ਧਪਗੁਰ, ਗੁਪ,
ਸੰ ਸ
ਗੁਪਧ, ਪਧਪਗੁ ऽ ਰ, ਗੁਪ, ਧਸੰ—ਧਪ, ਧਪਗੁਰ, ਗੁਪਧਸੰ—ਧਸੰਧਪ, ਧਪ—ਗਗੁ ऽ ਰ, ਧ਼ਰਸ— ।

ਪ ਸੰ ਸੰ
੪ ਸਰਗੁਪ, ਗੁਪ, ਗੁ ਧ ऽ ਪ, ਧਪਗੁਪਗੁ ऽ ਰ, ਗੁਪ, ਗੁਪਧਸੰ, ਧਪ, ਪ ਧਸੰ—ਧਸੰਧਪ, ਧਪਗੁ ऽ ਰ, ਗੁਰਸ—ਪਧ, ਪਧਸੰ, ਧਸੰ, ਰੰਗੁੰਰੰ, ਗੁੰਰੰਸੰਧਰੰਸੰ—ਧਪ, ਧਸੰ—ਸੰਰੰਗੁੰ ऽ ਰੰ, ਰੰਗੰਗੁੰ ऽ ਰੰ, ਗੁੰਰੰਸੰਧ,
ਸੰ
ਰੰਸੰ—ਧਸੰਧਪਗੁ ऽ ਰ, ਗੁਪਧਪ—ਗਗੁ ऽ ਰ, ਗੁਰਸਧ਼, ਰਸ— ।

ਸੰ
੫. ਪਧਸੰਰੰਗੁੰ ऽ ਰੰਗੁੰ, ਸੰਰੰ, ਧਸੰ, ਧਪਗੁ ऽ ਰ, ਗੁਪਧਸੰ, ਧਪਧਸੰਰੰਗੁੰ ऽ ਰੰਗੰ ऽ ਗੁੰਰੰ, ਰੰਗੁੰਰੰਸੰ, ਸੰਰੰਗੁੰਪੰ
ਰੰ ਸੰ
ਗੁੰ ऽ ਰੰ, ਰੰਗੁੰ, ਸੰਰੰ, ਧਸੰ, ਧਪਗੁਰ, ਸਰਗੁਪ, ਗੁਪਧ, ਪਧਸੰ, ਧਸੰਰੰਗੁੰ ऽ ਰੰਗੰ ऽ ਗੁੰਰੰ, ਗੁੰਰੰਸੰਧਪ, ਧਸੰ,
ਸੰ
ਧਪਗੁ ऽ ਰ, ਗੁਰਸ, ਸਰਗੁ, ਰਗੁਪ, ਗੁਪਧ, ਪਧਸੰ, ਧਸੰਰੰ, ਸੰਰੰਗੁੰ, ਪੰ ऽ ਗੁੰ ऽ ਰੰ, ਧਸੰਧਪਗੁ ऽ ਰ, ਗੁਰ ਸਧ਼, ਸਰਗੁ ऽ ਰਗੁਰਸ— ।

# ਤਾਨਾਂ

੧. ਸਰ ਗੁਰ. ਸਰ ਗੁਪ । ਗੁਰ, ਸਰ ਗੁਪ ਧਪ । ਗੁਰ, ਸਰ ਗੁਪ ਧਸਂ । ਧਪ ਗੁਰ, ਗੁਰ ਸS ।

੨. ਧ਼ਸ ਰਸ, ਧ਼ਸ ਰਗੁ । ਰਸ, ਧ਼ਸ ਰਗੁ ਪਗੁ । ਰਸ, ਧ਼ਸ ਰਗੁ ਪਧ । ਪਗੁ ਰਸ, ਧ਼ਸ ਰਗੁ ।
ਪਧ ਸਂਧ ਪਗੁ ਰਸ ।

੩. ਸਰ ਗੁ,ਰ ਗੁਪ, ਗੁਪ । ਧ.ਪ ਧਸਂ, ਧਸਂ ਰਂ,ਸਂ । ਗੁਂ,ਰਂ ਗੁਂਰਂ, ਸਂਰਂ ਸਂ,ਧ । ਸਂਧ, ਪਧ ਪ,ਗੁ ਪਗੁ, ।
ਰਗੁ ਰ,ਸ ਰਸ ਧ਼ਸ ।

੪. ਧ਼ਸ ਸ,ਧ਼ ਸਸ ਧ਼ਸ । ਰਗੁ ਗੁ,ਰ ਗੁਗੁ ਰਗੁ । ਗੁਪ ਪ,ਗੁ ਪਪ ਗੁਪ । ਧਸਂ ਸਂ,ਧ ਸਂਸਂ ਧਸਂ ।
ਰਂਗੁਂ ਗਂ,ਰਂ ਗੁਂਗੁਂ ਰਂਗੁਂ । ਸਂਰਂ ਧਸਂ ਪਧ ਗੁਪ । ਰਗੁ ਸਰ ਧ਼ਸ ਰਸ ।

੫. ਸਰ ਗੁਰ ਸS, ਸਰ । ਗੁਪ ਗੁਰ ਸS, ਸਰ । ਗੁਪ ਧਪ ਗੁਰ ਸS । ਸਰ ਗੁਪ ਧਸਂ ਧਪ ।
ਗੁਰ ਸS ਸਰ ਗੁਪ । ਧਸਂ ਰਂਸਂ ਧਸਂ ਧਪ । ਗੁਰ ਸS ਸਰ ਗੁਪ । ਧਸਂ ਰਂਗੁਂ ਰਂਸਂ ਧਸਂ ।
ਧਪ ਗੁਪ ਗੁਰ ਸS ।

੬. ਸਰ ਰ,ਰ ਗੁਗੁ, ਗੁਪ । ਪ,ਪ ਧਧ, ਧਸਂ ਸਂ,ਸਂ । ਰਂਰਂ, ਰਂਗੁਂ ਗੁਂ,ਗੁਂ ਪਂਪਂ । ਰਂਗੁਂ ਗੁਂ,ਸਂ ਰਂਰਂ ਧਸਂ ।
ਸਂ,ਪ ਧਧ, ਗੁਪ ਪ,ਰ । ਗੁਗੁ, ਸਰ ਰ,ਧ਼ ਸਸ । ਸਰ ਗੁਰ, ਗੁਪ ਧਪ । ਧਸਂ ਰਂਸਂ, ਰਂਗੁਂ ਰਂਸਂ ।
ਧਸਂ ਧਪ ਗੁਰ ਸS ।

## ੧. ਰਾਗ ਸ਼ਿਵਰੰਜਨੀ, ਤਿੰਨਤਾਲ (ਮੱਧਯ ਲਯ)

ਅਉਖਧੁ ਤੇਰੋ ਨਾਮੁ ਦਇਆਲ ॥
ਮੋਹਿ ਅਤੁਰ ਤੇਰੀ ਗਤਿ ਨਹੀ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ ॥੧॥ ਰਹਾਉ ॥
ਧਾਰਿ ਅਨੁਗ੍ਰਹੁ ਸੁਆਮੀ ਮੇਰੇ ਦੁਤੀਆ ਭਾਉ ਨਿਵਾਰਿ ॥
ਬੰਧਨ ਕਾਟਿ ਲੇਹੁ ਅਪੁਨੇ ਕਰਿ ਕਬਹੂ ਨ ਆਵਹ ਹਾਰਿ ॥੧॥
ਤੇਰੀ ਸਰਨਿ ਪਇਆ ਹਉ ਜੀਵਾਂ ਤੂੰ ਸੰਮ੍ਰਥ ਪੁਰਖੁ ਮਿਹਰਵਾਨੁ ॥
ਆਠ ਪਹਰ ਪ੍ਰਭ ਕਉ ਆਰਾਧੀ ਨਾਨਕ ਸਦ ਕੁਰਬਾਨੁ ॥੨॥

(ਧਨਾਸਰੀ ਮ: ੫, ਪੰਨਾ ੬੭੫)

## ਅਸਥਾਈ

| ੦ | | | | ੩ | | | | × | | | | ੨ | | | |
|---|---|---|---|---|---|---|---|---|---|---|---|---|---|---|---|
| | | | | | | | | ਸਂ | | | | | | | |
| — | ਰਗ਼ | ਰ | ਸ | ਰ | ਗ਼ | ਪ | — | ਧ | ਸਂ | ਧ | ਪ | ਗ਼ | ਰ | ਗ਼ | ਸ |
| S | ਅਉ | ਖ | ਧ | ਤੇ | S | ਰੋ | S | ਨਾ | S | ਮ | ਦ | ਇਆ | S | ਲ | S |
| — | ਰ | ਰ | ਗ਼ | ਸਰ | ਗ਼ਰ | ਸਧ਼ | ਪ਼ | — | ਧ਼ | ਸ | ਸ | ਰ | — | ਸ | — |
| S | ਮੋ | ਹਿ | ਆ | ਤੁS | ਰS | ਤੇS | ਰੀ | S | ਗਤ | ਨ | ਹੀ | ਜਾ | S | ਨੀ | S |
| | | | | ਸਂ | | | | | | | | | | | |
| — | ਰਗ਼ | ਪ | — | ਧ | ਸਂ | ਸਂ | — | ਧ | ਸਂ | ਰਂਸਂ | ਧ | ਪ | ਗ਼ | ਰ | ਸ |
| S | ਤੂੰS | S | S | ਆ | S | ਪ | S | ਕ | ਰਹਿ | ਪੂS | ਤ | ਪਾ | S | ਲ | S |
| — | | | | | | | | | | | | | | | |
| S | | | | | | | | | | | | | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | ਸਂ | | | | | | | | | | | |
| | ਪ | ਪ | ਧ | ਧ | ਸਂ | ਸਂ | — | — | ਰਂ | — | ਗ਼ਂ | ਸਂਰਂ | ਗ਼ਂਰਂ | ਸਂ | — |
| | ਧਾ | ਰ | ਅ | ਨੁ | Sਗ | ਰਹੁ | S | S | ਸੁ | S | ਮੀ | ਮੇS | SS | ਰੇ | S |
| — | ਰਂ | ਰਂ | ਗ਼ਂ | ਸਂ | ਰਂ | ਸਂ | — | — | ਧ | ਧ | ਰਂ | ਸਂ | — | — | — |
| S | ਦੁ | ਤੀ | ਆ | ਭਾ | S | ਉ | S | S | ਨਿ | ਵਾ | S | ਰ | S | S | S |
| — | ਸਂ | ਸਂ | ਸਂ | ਧ | ਸਂ | ਧ | ਪ | ਗ਼ | — | ਰ | ਗ਼ | ਰ | — | ਸ | ਸ |
| S | ਬੰ | ਧ | ਨ | ਕਾ | S | ਟ | ਲੇ | ਹੁ | S | ਅ | ਪ | ਨੇ | S | ਕ | ਰ |
| — | ਧ਼ | ਸ | ਸ | ਰ | ਗ਼ | ਪ | — | ਧ | ਸਂ | ਧ | ਪ | ਗ਼ | ਰ | ਗ਼ | ਸ |
| S | ਕਬ | ਹੂ | ਨ | ਆ | S | ਵਹ | S | ਹਾ | S | S | S | ਰ | S | S | S |
| — | | | | | | | | | | | | | | | |
| S | | | | | | | | | | | | | | | |

—ਬਾਕੀ ਤੁਕਾ ਅੰਤਰੇ ਤੇ ਲਾਓ।

## ੨. ਰਾਗ ਸ਼ਿਵਰੰਜਨੀ, ਤਿੰਨਤਾਲ (ਮੱਧਜ ਲਯ)

ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥
ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥
ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥
ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥
ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥
ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥
ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥
ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥

(ਬਾਰਹ ਮਾਹਾ ਮਾਂਝ ਮ: ੫, ਪੰਨਾ ੧੩੬)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | | |
| | ਸ | | | | | | | | | | | | | | |
| — | ਗੁ | ਰ | ਸ | ਧ਼ | ਸ | ਰ | ਗੁ | ਪ | — | — | ਧ | ਪ | ਗੁ | ਰ | ਸ |
| S | ਜਿਨ | ਜਿ | ਨ | ਨਾ | S | ਮ | ਧਿ | ਆ | S | S | ਇ | ਆ | S | S | S |
| | | | | | | | | ਸਂ | | | | | | | |
| — | ਰ | ਰ | ਗੁ | ਪ | — | ਧ | ਸਂ | ਧ | ਸਂ | ਧ | ਪ | ਗੁ | ਰ | ਸ | — |
| S | ਤਿ | ਨ | ਕੇ | ਕਾ | S | ਜ | ਸ | ਰੇ | S | S | S | S | S | S | S |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | ਸਂ | | | | | | | | | | | |
| ਸ | ਪ | ਪ | ਧ | ਧ | ਸਂ | — | — | ਸਂ | ਰਂ | — | ਗੁਂ | ਸਂ | ਰਂ | ਸਂ | — |
| ਹਰਿ | ਗੁ | ਰ | ਪੂ | ਰਾ | S | S | S | ਆ | ਰਾ | S | ਧਿ | ਆ | S | S | S |
| — | ਪ | ਧ | ਧ | ਸਂ | ਰਂ | ਸਂ | ਸਂ | ਧ | ਸਂ | ਧ | ਪ | ਗੁ | ਰ | ਸ | — |
| S | ਦ | ਰ | ਗਹ | ਸ | S | ਚ | ਖ | ਰੇ | S | S | S | S | S | S | S |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ।

## ੩. ਰਾਗ ਸ਼ਿਵਰੰਜਨੀ, ਤਿੰਨਤਾਲ (ਮੱਧਜ ਲਯ)

ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥
ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥੧॥ ਰਹਾਉ ॥
ਕੋਈ ਹੋਆ ਕ੍ਰਮ ਰਤੁ ਕੋਈ ਤੀਰਥ ਨਾਇਆ ॥
ਦਾਸੀਂ ਹਰਿ ਕਾ ਨਾਮੁ ਧਿਆਇਆ ॥੧॥
ਬੰਧਨ ਕਾਟਨਹਾਰੁ ਸੁਆਮੀ ॥
ਜਨ ਨਾਨਕੁ ਸਿਮਰੈ ਅੰਤਰਜਾਮੀ॥੨॥

(ਧਨਾਸਰੀ ਮ: ੫ ਪੰਨਾ ੬੭੪)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | | |
| | | | | | | | | ਰ | | | | | | | |
| ਪਧ | ਸਂ | ਧ | ਪ | ਗੁ | ਰ | ਸ | ਰ | ਗੁ | — | ਰ | ਸ | ਰ | ਧ | ਸ | — |
| ਗੁS | ਰ | ਕੇ | S | ਚ | ਰ | ਨ | ਜੀਅ | ਕਾ | S | ਨਿ | Sਸ | ਤਾ | S | ਰਾ | S |
| ਰ | ਗੁ | ਪ | ਧ | ਸਂ | ਸਂ | ਸਂ | ਸਂ | ਪਧ | ਸਂਰਂ | ਗੁਂਰਂ | ਸਂਧ | ਪਧ | ਸਂਧ | ਪਗੁ | ਰਸ |
| ਸ | ਮੁੰ | ਦ | ਸਾ | ਗ | ਰ | ਜਿ | ਨਿ | ਖਿS | ਨS | ਮਹਿ | SS | ਤਾS | SS | ਰਾS | SS |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | ਪ | ਪ | ਧ | ਸਂ | ਸਂ | ਸਂ | ਸਂ | ਰਂ | ਗੁਂ | ਰਂ | ਸਂ | ਰਂ | ਧ | ਸਂ | — |
| ਕੋ | ਈ | ਹੋ | ਆ | ਕ੍ਰ | ਮ | ਰ | ਤ | ਕੋ | ਈ | ਤੀ | ਰਥ | ਨਾ | S | ਇਆ | S |
| ਸਂ | | | | | | | | | | | | | | | |
| ਧ | — | ਸਂ | — | ਧ | ਧ | ਪ | — | ਪਧ | ਸਂਰਂ | ਗੁਂਰਂ | ਸਂਧ | ਪਧ | ਸਂਧ | ਪਗੁ | ਰਸ |
| ਦਾ | S | ਸੀਂ | S | ਹ | ਰਿ | ਕਾ | S | ਨਾS | SS | ਮS | ਧਿS | ਆS | SS | ਇਆ | SS |

—ਬਾਕੀ ਤੁਕਾਂ ਅੰਤਰੇ ਤੇ ਲਾਓ।

## ੪. ਰਾਗ ਸ਼ਿਵਰੰਜਨੀ, ਤਿੰਨਤਾਲ (ਮੱਧਜ ਲਯ)

ਅਬ ਮੈ ਕਉਨੁ ਉਪਾਉ ਕਰਉ ॥
ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ ॥੧॥ ਰਹਾਉ ॥
ਜਨਮ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ ॥
ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ ॥੧॥
ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ ॥
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ ॥੨॥

(ਧਨਾਸਰੀ ਮ: ੯, ਪੰਨਾ ੬੮੫)

### ਅਸਥਾਈ

| ੩ | | | | × | | | | ੨ | | | | ੦ | | | |
|---|---|---|---|---|---|---|---|---|---|---|---|---|---|---|---|
| | | | | | | | | | | | | | | | ਸੰ ਧ |
| | | | | | | | | | | | | | | | ਅ |
| ਸੰ | ਰੰ | ਗੁੰ | ਸੰ | ਰੰ | — | ਸੰ | ਸੰ | ਧ | ਸੰ | ਧ | ਪ | ਗੁਰ | ਸ | — | — |
| ਬ | ਮੈ | ऽ | ऽ | ਕਉ | ऽ | ਨ | ਉ | ਪਾ | ऽ | ਉ | ਕ | ਰਉ | ऽ | ऽ, | ऽ |
| | | | | | | | | | | | | ਸ | | | |
| — | ਰ | ਰ | ਗੁ | ਸ | ਰ | ਸ | — | ਪ਼ | ਪ਼ | ਪ | ਧ਼ | ਧ਼ | ਸ | ਸ | — |
| ऽ | ਜਿਹ | ਬਿ | ਧ | ਮ | ਨ | ਕਉ | ऽ | ऽ | ਸੰ | ਸਾ | ऽ | ਚੂ | ऽ | ਕੈ | ऽ |
| — | ਰ | ਰ | ਗੁ | ਪ | — | ਧ | ਸੰ | ਧਸੰ | ਧਪ | ਧਪ | ਗੁਰ | ਗੁਰ | ਸ | — | |
| ऽ | ਭਉ | ਨਿ | ਧ | ਪਾ | ऽ | ਰ | ਪ | ਰਉ | ऽऽ | ऽऽ | ऽऽ | ऽऽ | ऽ | ऽ | |

### ਅੰਤਰਾ

| ੩ | | | | × | | | | ੨ | | | | ੦ | | | |
|---|---|---|---|---|---|---|---|---|---|---|---|---|---|---|---|
| | | | | ਸੰ | | | | | | | | | | | |
| | ਪ | ਪ | ਧ | ਧ | ਸੰ | ਸੰ | ਸੰ | — | ਰੰ | ਰੰ | ਗੁੰ | ਸੰ | ਰੰ | ਸੰ | — |
| | ਜਨ | ਮ | ਪਾ | ਇ | ऽ | ਕ | ਛ | ऽ | ਭ | ਲੋ | ਨ | ਕੀ | ऽ | ਨੋ | ऽ |
| | ਰੰ | | | | | | | | | | | | | | |
| — | ਗੁੰ | — | ਗੁੰ | ਰੰ | ਰੰ | ਸੰ | ਸੰ | ਧਸੰ | ਧਪ | ਧਪ | ਗੁਰ | ਗੁਰ | ਸ | — | |
| ऽ | ਤਾ | ऽ | ਤੇ | ਅ | ਧਿ | ਕ | ਡ | ਰਉ | ऽऽ | ऽऽ | ऽऽ | ऽऽ | ऽ | ऽ ਅਬ... | |

—ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੫. ਰਾਗ ਸ਼ਿਵਰੰਜਨੀ, ਤਾਲ–ਕਹਿਰਵਾ (ਮੱਧਯ ਲਯ)

ਸਾਧੋ ਇਹੁ ਜਗੁ ਭਰਮ ਭੁਲਾਨਾ ॥
ਰਾਮ ਨਾਮ ਕਾ ਸਿਮਰਨੁ ਛੋਡਿਆ ਮਾਇਆ ਹਾਥਿ ਬਿਕਾਨਾ ॥੧॥ ਰਹਾਉ ॥
ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ ॥
ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ ॥੧॥
ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਮਨੁ ਨ ਲਗਾਨਾ ॥
ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ ॥੨॥

(ਧਨਾਸਰੀ ਮ: ੯, ਪੰਨਾ ੬੮੫)

### ਅਸਥਾਈ

| × | | | | ० | | | | × | | | | ० | | | |
|---|---|---|---|---|---|---|---|---|---|---|---|---|---|---|---|
| | | | | | | | | ਸ | | | | | | | |
| | | | | | | ਪ̣ | ਧ̣ | ਧ̣ | ਸ | — | — | — | — | ਰ | ਗ॒ |
| | | | | | | ਸਾ | ऽ | ਧੋ | ऽ | ऽ | ऽ | ऽ | ऽ | ਸਾ | ऽ |
| ਰ | | | | | | | | ਸਂ | | | | | | | |
| ਗ॒ | ਪ | — | — | — | — | ਪ | ਧ | ਧ | ਸਂ | — | — | — | — | — | — |
| ਧੋ | ऽ | ऽ | ऽ | ऽ | ऽ | ਸਾ | ऽ | ਧੋ | ऽ | ऽ | ऽ | ऽ | ऽ | ऽ | ऽ |
| ਸਂ | | | | | | | | | | | | | | | |
| ਧ | ਸਂ | ਧ | ਪ | ਗ॒ | ਰ | ਰ | ਗ॒ | ਸ | ਰ | ਸ | — | — | — | — | — |
| ਇ | ਹੁ | ਜ | ਗ | ਭ | ਰ | ਮ | ਭੁ | ਲਾ | ऽ | ਨਾ | ऽ | ऽ | ऽ, | • | • |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | ਸਂ | | | | | | | | | | | |
| — | ਪ | ਪ | ਧ | ਧ | ਸਂ | ਸਂ | — | — | ਰਂ | ਰਂ | ਗ॒ਂ | ਸਂ | ਰਂ | ਸਂ | — |
| • | ਰਾ | ਮ | ਨਾ | ऽ | ਮ | ਕਾ | ऽ | ऽ | ਸਿਮ | ਰ | ਨ | ਛੋ | ऽ | ਡਿਆ | ऽ |
| ਸਂ | | | | | | | | | | | | | | | |
| ਧ | ਸਂ | ਧ | ਪ | ਗ॒ | ਰ | ਰ | ਗ॒ | ਸ | ਰ | ਸ | — | — | — | ਪ̣ | ਧ̣ |
| ਮਾ | ऽ | ਇਆ | ऽ | ਹਾ | ऽ | ਥ | ਬਿ | ਕਾ | ऽ | ਨਾ | ऽ | ऽ | ऽ | ਸਾ | ऽ |

—ਬਾਕੀ ਤੁਕਾਂ ਅੰਤਰੇ ਤੇ ਲਾਓ ।

## ੬. ਰਾਗ ਸ਼ਿਵਰੰਜਨੀ, ਤਾਲ–ਕਹਿਰਵਾ (ਮੱਧਜ ਲਯ)

ਦਰਸਨ ਕਉ ਲੋਚੈ ਸਭੁ ਕੋਈ ॥ ਪੂਰੈ ਭਾਗਿ ਪਰਾਪਤਿ ਹੋਈ ॥੧॥ ਰਹਾਉ ॥
ਸਿਆਮ ਸੁੰਦਰ ਤਜਿ ਨੀਦ ਕਿਉ ਆਈ ॥ ਮਹਾ ਮੋਹਨੀ ਦੂਤਾ ਲਾਈ ॥੧॥
ਪ੍ਰੇਮ ਬਿਛੋਹਾ ਕਰਤ ਕਸਾਈ ॥ ਨਿਰਦੈ ਜੰਤੁ ਤਿਸੁ ਦਇਆ ਨ ਪਾਈ ॥੨॥
ਅਨਿਕ ਜਨਮ ਬੀਤੀਅਨ ਭਰਮਾਈ ॥ ਘਰਿ ਵਾਸੁ ਨ ਦੇਵੈ ਦੁਤਰ ਮਾਈ ॥੩॥
ਦਿਨੁ ਰੈਨਿ ਅਪਨਾ ਕੀਆ ਪਾਈ ॥ ਕਿਸੁ ਦੋਸੁ ਨ ਦੀਜੈ ਕਿਰਤੁ ਭਵਾਈ ॥੪॥
ਸੁਣਿ ਸਾਜਨ ਸੰਤ ਜਨ ਭਾਈ ॥ ਚਰਣ ਸਰਣ ਨਾਨਕ ਗਤਿ ਪਾਈ ॥੫॥

(ਸੂਹੀ ਮ: ੫, ਪੰਨਾ ੭੪੫)

### ਅਸਥਾਈ

| ੦ | | | | × | | | | ੦ | | | | × | | | |
|---|---|---|---|---|---|---|---|---|---|---|---|---|---|---|---|
| | | | | | | | | | | | | | | | ਪ |
| | | | | | | | | | | | | | | | ਸਿਆ |
| ਧ | ਧ | ਸਂ | ਸਂ | ਰਂ | ਗੁਂ | — | — | — | ਰਂ | ਗੁਂ | — | — | — | — | ਰਂ |
| ऽ | ਮ | ऽ | ਸੁੰ | ਦ | ਰ | ऽ | ऽ | ऽ | ਤ | ਜ | ऽ | ऽ | ऽ | ऽ | ਨੀ |
| — | ਸਂ | ਧ | ਰਂ | ਰਂ | ਸਂ | ਸਂਰਂ | ਸਂ | — | ਸਂ | — | — | — | — | — | — |
| ऽ | ਦ | ऽ | ਕਿਉ | ਆ | ऽ | ऽऽ | ऽ | ऽ | ਈ | ऽ | ऽ | ऽ | ऽ | ऽ | ऽ |
| — | ਸਂ | ਸਂ | — | ਧ | ਸਂ | ਧ | ਪ | ਪ | ਗੁ | — | — | — | — | — | — |
| ऽ | ਮ | ਹਾ | ऽ | ਮੋ | ऽ | ਹ | ऽ | ਨੀ | ऽ | ऽ | ऽ | ऽ | ऽ | ऽ | ऽ |
| — | ਰ | — | ਗੁ | ਰ | ਸ | ਰ | — | ਸ | ਸ | — | — | — | — | — | |
| ऽ | ਦੂ | ऽ | ਤਾ | ਲਾ | ऽ | ऽ | ऽ | ऽ | ਈ | ऽ | ऽ | ऽ | ऽ | ऽ | |

### ਅੰਤਰਾ

| × | | | | ੦ | | | | × | | | | ੯ | | | |
|---|---|---|---|---|---|---|---|---|---|---|---|---|---|---|---|
| | | | | ਸਂ | | | | | | | | | | | |
| | ਪ | ਪ | ਧ | ਧ | ਸਂ | — | — | ਸਂ | ਰਂ | ਰਂ | ਸਂ | ਰਂ | ਗੁਂ | ਗੁਂ | — |
| | ਦਰ | ਸ | ਨ | ਕਉ | ऽ | ऽ | ऽ | ਲੋ | ਚੈ | ਸ | ਭ | ਕੋ | ऽ | ਈ | ऽ |
| — | ਰਂ | — | ਗੁਂ | ਰਂ | ਸਂ | ਸਂ | — | ਸਂ | ਧ | ਰਂ | ਸਂ | ਸਂ | — | ਸਂ | — |
| ऽ | ਪੂ | ऽ | ਰੈ | ਭਾ | ऽ | ਗ | ऽ | ਪ | ਰਾ | ਪ | ਤ | ਹੋ | ऽ | ਈ | ऽ |
| — | — | — | ਪ | ਧ | ਧ | ਸਂ | ਸਂ | | | | | | | | |
| ऽ | ऽ | ऽ | ਸਿਆ | ऽ | ਮ | ऽ | ਸੁੰਦਰ...ਬਾਕੀ ਤੁਕਾਂ ਉਤੇ ਲਿਖੇ ਅਨੁਸਾਰ ਅੰਤਰੇ ਤੇ ਲਾਓ। | | | | | | | | |

ਨੋਟ—ਇਸ ਦਾ ਅੰਤਰਾ 'ਸਮ' ਤੋਂ ਇਕ ਮਾਤਰਾ ਬਾਦ ਫੜਨਾ ਹੈ। ਇਹ ਬਹੁਤ ਮਧੁਰ ਟਿਯੂਨ ਹੈ।

## ੭ ਰਾਗ ਸ਼ਿਵਰੰਜਨੀ, ਤਾਲ–ਦਾਦਰਾ (ਮੱਧਜ ਲਯ)

ਮਾਧਉ ਜਲ ਕੀ ਪਿਆਸ ਨ ਜਾਇ ॥ ਜਲ ਮਹਿ ਅਗਨਿ ਉਠੀ ਅਧਿਕਾਇ ॥੧॥ਰਹਾਉ॥
ਤੂੰ ਜਲਨਿਧਿ ਹਉ ਜਲ ਕਾ ਮੀਨੁ ॥ ਜਲ ਮਹਿ ਰਹਉ ਜਲਹਿ ਬਿਨੁ ਖੀਨੁ ॥੧॥
ਤੂੰ ਪਿੰਜਰੁ ਹਉ ਸੂਅਟਾ ਤੋਰ ॥ ਜਮੁ ਮੰਜਾਰੁ ਕਹਾ ਕਰੈ ਮੋਰ ॥੨॥
ਤੂੰ ਤਰਵਰੁ ਹਉ ਪੰਖੀ ਆਹਿ ॥ ਮੰਦਭਾਗੀ ਤੇਰੋ ਦਰਸਨੁ ਨਾਹਿ ॥੩॥
ਤੂੰ ਸਤਿਗੁਰੁ ਹਉ ਨਉਤਨੁ ਚੇਲਾ ॥ ਕਹਿ ਕਬੀਰ ਮਿਲੁ ਅੰਤ ਕੀ ਬੇਲਾ ॥੪॥

(ਗਉੜੀ ਭਗਤ ਕਬੀਰ ਜੀ, ਪੰਨਾ ੩੨੩)

### ਅਸਥਾਈ

| | | | | | | | | | | | |
|---|---|---|---|---|---|---|---|---|---|---|---|
| × | | | ੦ | | | × | | | ੦ | | |
| ਸ | | | | | | | | | ਸ | | |
| ਧ਼ | ਸ | ਧ਼ਸ | ਰਗੁ | ਗੁ | — | ਰ | ਰ | -ਗੁ | ਰ | ਸ | ਸ |
| ਮਾ | ਧਉ | ऽऽ | ਜਲ | ਕੀ | ऽ | ਪਿਆ | ਸ | ऽਨ | ਜਾ | ऽ | ਇ |
| | | | ਸੰ | | | | | | ਸ | | |
| ਪ | ਪ | — | ਧਸੰ | ਧ | ਪ | ਗਗੁ | — | ਰਗੁ | ਰ | ਸ | ਸ |
| ਜਲ | ਮਹਿ | ऽ | ਅਗ | ਨ | ऽਉ | ਠੀऽ | ऽ | ਅਧਿ | ਕਾ | ऽ | ਇ |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| | | | ਸੰ | | | | | | ਸੰ | | |
| ਪ | ਪ | -ਧ | ਧਸੰ | ਸੰ | — | ਸੰਰੰ | ਰੰ | -ਗੁੰ | ਰੰ | ਸੰ | -ਸੰ |
| ਤੂੰ | ਜ | ऽਲ | ਨਿਧ | ਹਉ | ऽ | ਜਲ | ਕਾ | ऽऽ | ਮੀ | ऽ | ऽਨ |
| | | | | | | | | | ਸ | | |
| ਧਸੰ | ਧ | ਪ | ਗਗੁ | ਗੁ | -ਗੁ | ਰ | — | ਰਗੁ | ਰ | ਸ | -ਸ |
| ਜਲ | ਮਹਿ | ऽ | ਰऽ | ਹਉ | ऽਜ | ਲੈ | ऽ | ਬਿਨ | ਖੀ | ऽ | ऽਨ |

—ਬਾਕੀ ਤੁਕਾਂ ਅੰਤਰੇ ਤੇ ਲਾਓ।

## ੮. ਰਾਗ ਸ਼ਿਵਰੰਜਨੀ, ਤਾਲ–ਦਾਦਰਾ (ਮੱਧਜ ਲਯ)

ਸਭ ਕਿਛੁ ਘਰਿ ਮਹਿ ਬਾਹਰਿ ਨਾਹੀ ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥
ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥੧॥
ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥
ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ ॥੨॥
ਜਨਮ ਜਨਮ ਕਾ ਵਿਛੁੜਿਆ ਮਿਲਿਆ ॥ ਸਾਧ ਕਿਰਪਾ ਤੇ ਸੂਕਾ ਹਰਿਆ ॥
ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ ॥੩॥
ਜਲ ਤਰੰਗੁ ਜਿਉ ਜਲਹਿ ਸਮਾਇਆ ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥
ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ ॥੪॥

(ਮਾਝ ਮ: ੫, ਪੰਨਾ ੧੦੨)

### ਅਸਥਾਈ

| | | | | | | | | | | | |
|---|---|---|---|---|---|---|---|---|---|---|---|
| × | | | ੦ | | | × | | | ੦ | | |
| ਸ | ਰ | | | | | | | | | | |
| ਧ਼ਸ | ਗੁ | –ਗੁ | ਰ | ਗੁ | — | ਰ | ਰ | –ਗੁ | ਸਰ | ਸ | — |
| ਝਿਮਿ | ਝਿ | ऽਮਿ | ਵਰ | ਸੈ | ऽ | ਅੰ | ਮ੍ਰਿ | ऽਤ | ਧਾऽ | ਰਾ | ऽ |
| ਪ | ਪ | ਪ | ਧਪ | ਗਗੁ | ਗੁ | ਰ | ਰ | –ਗੁ | ਸਰ | ਸ | — |
| ਮ | ਨ | ਪੀ | ਵੈऽ | ऽऽ | ਸੁਨ | ਸਬ | ਦ | ऽਬੀ | ਚਾऽ | ਰਾ | ऽ, |
| | | | ਸੰ | | | | | | ਸ | | |
| ਪ | ਪ | –ਪ | ਧਸੰ | ਧਪ | –ਪ | ਗਗੁ | — | ਰਗੁ | ਰ | ਸ | — |
| ਅਨ | ਦ | ऽਬਿ | ਨੋऽ | ਦऽ | ऽਕ | ਰੇऽ | ऽ | ਦਿਨ | ਰਾ | ਤੀ | ऽ |
| ਸ | | | | | | | | | | | |
| ਧ਼ | ਸ | ਧ਼ਸ | ਰਗੁ | — | ਗੁਗੁ | ਰ | ਰ | –ਗੁ | ਸਰ | ਸ | — |
| ਸ | ਦਾ | ऽਸ | ਦਾऽ | ऽ | ਹਰਿ | ਕੇ | ਲਾ | ऽऽ | ਜੀऽ | ਉ | ऽ |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| | | | ਸੰ | | | | | | | | |
| ਪ | ਪ | –ਧ | ਧਸੰ | ਸੰ | — | ਰੰ | ਰੰ | –ਗੁੰ | ਸੰਰੰ | ਸੰ | — |
| ਸਭ | ਕਿ | ऽਛ | ਘਰ | ਮਹਿ | ऽ | ਬਾ | ਹ | ऽਰ | ਨਾऽ | ਹੀ | ऽ |
| ਬਾ | ਹ | ऽਰ | ਟੋऽ | ਲੈ | ਸੋ | ਭਰ | ਮ | ऽਭੁ | ਲਾऽ | ਹੀ | ऽ |
| ਸੰ | ਸੰ | –ਸੰ | ਧਸੰ | ਧਪ | ਪਪ | ਗਗੁ | ਰ | –ਗੁ | ਸਰ | ਸ | ਸ |
| ਗੁਰ | ਪ | ऽਰ | ਸਾऽ | ਦੀ | ਜਿਨੀ | ਅੰऽ | ਤ | ऽਰ | ਪਾऽ | ਇਆ | ऽਸੋ |
| ਪ | ਪ | –ਪ | ਧਸੰ | ਧਪ | –ਪ | ਗਗੁ | ਗੁ | ਰਗੁ | ਸਰ | ਸ | — |
| ਅੰ | ਤ | ऽਰ | ਬਾऽ | ਹਰ | ऽਸੁ | ਹੇऽ | ਲਾ | ऽऽ | ਜੀऽ | ਉ | ऽ |

ਨੋਟ—ਬਾਕੀ ਤੁਕਾਂ ਭੀ ਉਤੇ ਲਿਖੇ ਅਨੁਸਾਰ ਅੰਤਰੇ ਤੇ ਗਾਓ ।

## ੯. ਰਾਗ ਸ਼ਿਵਰੰਜਨੀ, ਇਕਤਾਲਾ (ਮੱਧਯ ਲਯ)

ਕਿਤੈ ਪ੍ਰਕਾਰਿ ਨ ਤੂਟਉ ਪ੍ਰੀਤਿ ॥ ਦਾਸ ਤੇਰੇ ਕੀ ਨਿਰਮਲ ਰੀਤਿ ॥੧॥ ਰਹਾਉ ॥
ਜੀਅ ਪ੍ਰਾਨ ਮਨ ਧਨ ਤੇ ਪਿਆਰਾ ॥ ਹਉਮੈ ਬੰਧੁ ਹਰਿ ਦੇਵਣਹਾਰਾ ॥੧॥
ਚਰਨ ਕਮਲ ਸਿਉ ਲਾਗਉ ਨੇਹੁ ॥ ਨਾਨਕ ਕੀ ਬੇਨੰਤੀ ਏਹੁ ॥੨॥

(ਧਨਾਸਰੀ ਮ: ੫, ਪੰਨਾ ੬੮੪)

### ਅਸਥਾਈ

| | | | | | | | | | | | |
|---|---|---|---|---|---|---|---|---|---|---|---|
| × | | ੦ | | ੨ | | ੦ | | ੩ | | ੪ | |
| ਧ | ਪ | ਧ | ਪ | ਗੁ | ਰ | ਗੁ | ਸ | ਰ | ਗੁ | ਪ | ਪ |
| ਕਿ | ਤੈ | ਪ੍ਰ | ਕਾ | ਰਿ | ਨ | ਤੂ | ऽ | ਟਉ | ਪ੍ਰੀ | ऽ | ਤ |
| ਗੁ | ਪ | ਧ | ਸੰ | ਧ | ਪ | ਧਪ | ਗੁ | ਰ | ਗੁਰ | ਸ | ਸ |
| ਦਾ | ਸ | ਤੇ | ਰੇ | ऽ | ਕੀ | ਨਿਰ | ਮ | ਲ | ਰੀऽ | ऽ | ਤ |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਪ | ਧ | — | ਸੰ | ਸੰ | ਸੰ | ਸੰ | ਰੰ | ਗੁੰ | ਰੰ | ਸੰ | — |
| ਜੀ | ਅ | ऽ | ਪ੍ਰਾ | ਨ | ਮਨ | ਧਨ | ਤੇ | ऽ | ਪਿਆ | ਰਾ | ऽ |
| ਧ | ਸੰ | — | ਧ | ਪ | ਧਪ | ਗੁ | ਰ | ਗੁ | ਰ | ਸ | — |
| ਹਉ | ਮੈ | ऽ | ਬੰ | ਧ | ਹਰਿ | ਦੇ | ਵ | ਣ | ਹਾ | ਰਾ | ऽ |

—ਬਾਕੀ ਤੁਕਾਂ ਅੰਤਰੇ ਤੇ ਲਾਓ ।

## ੧੦. ਰਾਗ ਸ਼ਿਵਰੰਜਨੀ, ਤਾਲ–ਭਾਨਮਤੀ (ਸਵਾਰੀ ਚਾਰਤਾਲ) ਮੱਧਯ ਲਯ

ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕ ਤਿਹ ਲੋਇ ॥
ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥੧॥

(ਵਾਰ ਮਾਂਝ ਕੀ ਮ: ੧, ਪੰਨਾ ੧੩੭)

### ਅਸਥਾਈ

| | | | | | | | | | | |
|---|---|---|---|---|---|---|---|---|---|---|
| × | | | | ੨ | | ੩ | | ੪ | | |
| ਸ | | | | | | | | | | |
| ਧ̣ | ਸ | ਸ | ਧ̣ਸ | ਰਗੁ | ਰਰ | ਪ | ਧਪ | ਗੁਰ | ਸਰ | ਸ |
| ਗੁ | ਰ | ਦਾ | ਤਾऽ | ऽऽ | ਗੁਰ | ਹਿ | ਵੈऽ | ਘऽ | ऽऽ | ਰ |
| ਗੁ | | | ਸੰ | | | | | | | |
| ਰ | ਗੁ | ਪ | ਧ | ਸੰ | ਸੰ | ਧਸੰ | ਧਪ | ਗੁਪ | ਗੁਰ | ਸ |
| ਗੁ | ਰ | ਦੀ | ਪ | ਕ | ਤਿਹ | ਲੋऽ | ऽऽ | ऽऽ | ऽऽ | ਇ |

## ਅੰਤਰਾ

| | | | | | | | | | | |
|---|---|---|---|---|---|---|---|---|---|---|
| ਗੁ | ਪ | ਧ | ਸੰ | ਸੰ | ਸੰ | ਰੰ | ਸੰ | ਧ | ਪ | — |
| ਅਮ | ਰ | ਪ | ਦਾ | ਰ | ਥ | ਨਾ | ਨ | ਕਾ | ऽ | ऽ |
| ਰੰ | ਗੁੰ | ਰੰ | ਸੰ | ਧ | ਸੰ | ਧਸੰ | ਰੰਸੰ | ਧਪ | ਗੁਰ | ਸ |
| ਮ | ਨ | ਮਾ | ऽ | ਨਿਐ | ऽ | ਸੁऽ | ਖऽ | ਹੋऽ | ऽऽ | ਇ |

(ਸੁਰ ਰਚਨਾ ਕਰਤਾ ਵਲੋਂ)

(ਸ਼ਿਵਰੰਜਨੀ ਰਾਗ ਸਮਾਪਤਿ)

# ਰਾਗ ਮਧੁਰੰਜਨੀ

| | | |
|---|---|---|
| ਵਾਦੀ—ਪ | ਠਾਟ—ਕਾਫੀ | ਸਮਾਂ—ਦਿਨ ਦਾ ਚੌਥਾ ਪਹਿਰ (ਸ਼ਾਮ ਵੇਲਾ) |
| ਸੰਵਾਦੀ—ਸ | ਜਾਤੀ—ਓਡਵ-ਓਡਵ | ਵਿਸ਼ੇਸ਼—'ਗੁ—ਸ ਤੇ ਨ—ਪ' ਦੀ ਸੁਰ ਸੰਗਤੀ। |

ਆਰੋਹ—ਸ, ਗੁ ਮ ਪ, ਪਨ, ਸਂ।

ਅਵਰੋਹ—ਸਂ, ਨ—ਪ, ਗੁਮਪ, ਗੁਮਗੁ—ਸਨ਼ ऽ ਸ।

ਮੁਖ ਅੰਗ—ਨਸਂਨ—ਪ, ਗੁਮਪ, ਗੁਮਗੁ—ਸਨ਼ ऽ ऽ ਸ।

ਸੰਗੀਤ ਇਕ ਐਸੀ ਵਿਸ਼ਾਲ ਤੇ ਮਹਾਨ ਕਲਾ ਹੈ, ਜਿਸ ਵਿਚ ਪੁਰਾਤਨ ਸਮੇਂ ਤੋਂ ਹੀ ਭਿੰਨ-ਭਿਨ ਰੂਪਾਂ ਵਿਚ ਰਾਗਾਂ ਦੀ ਰਚਨਾ ਹੁੰਦੀ ਰਹੀ ਹੈ। ਜਾਂ ਇੰਜ ਕਹਿ ਲਵੋ ਕਿ ਪ੍ਰਵੀਣ ਕਲਾਕਾਰ ਨਵੇਂ ਤੋਂ ਨਵੇਂ ਰਾਗ ਹੀ ਨਹੀਂ, ਸਗੋਂ ਪ੍ਰਾਚੀਨ ਰਾਗਾਂ ਨੂੰ ਭੀ ਅਦਲ-ਬਦਲ ਕਰਕੇ ਨਵੀਨ ਨਾਮਕਰਣ ਕਰ ਰਹੇ ਹਨ। ਸੋ, ਐਸੇ ਰਾਗਾਂ ਵਿਚੋਂ ਹੀ ਇਹ ਮਧੁਰੰਜਨੀ ਰਾਗ ਹੈ।

ਮਧੁਰੰਜਨੀ ਰਾਗ ਦੀ ਉਤਪੱਤੀ ਕਾਫੀ ਠਾਟ ਤੋਂ ਮੰਨੀ ਗਈ ਹੈ। ਇਸ ਦੀ ਜਾਤੀ ਓਡਵ-ਓਡਵ, ਵਾਦੀ ਪੰਚਮ, ਸੰਵਾਦੀ ਖੜਜ ਅਤੇ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ (ਸ਼ਾਮ ਵੇਲੇ) ਹੈ। ਇਸ ਵਿਚ 'ਰਿਖਭ-ਧੈਵਤ' ਵਰਜਿਤ ਗੰਧਾਰ ਕੋਮਲ ਤੇ ਬਾਕੀ ਸੁਰ ਸ਼ੁੱਧ ਲਗਦੇ ਹਨ। ਇਸ ਦੇ ਪੂਰਵਾਂਗ ਵਿਚ ਰਿਖਵ ਵਰਜਿਤ ਹੋਣ ਕਰਕੇ ਮਾਲਕੌਂਸ ਤੇ ਉਤ੍ਰਾਂਗ ਵਿਚ ਧੈਵਤ ਵਰਜਿਤ ਹੋਣ ਨਾਲ ਬਿਹਾਗ ਅੰਗ ਦਿਖਾਈ ਦਿੰਦਾ ਹੈ। ਭਾਵ, ਇਹ ਆਪਣੇ ਨਾਮ ਮੁਜਬ ਇਕ ਨਵੀਨ ਤੇ ਮਧੁਰ ਰਾਗ ਹੈ, ਜਿਸ ਦੇ ਆਰੋਹ ਵਿਚ ਬਿਹਾਗ ਤੇ ਮਾਲਕੌਂਸ ਦਾ ਰੂਪ ਨਜ਼ਰ ਆਉਂਦਾ ਹੈ। ਪਰ ਮੰਦ੍ਰ ਤੇ ਮੱਧ ਸਪਤਕ ਦੇ ਸ਼ੁੱਧ ਨਿਖਾਦ ਤੇ ਬਾਰ-ਬਾਰ ਨਯਾਸ ਕਰਨ ਨਾਲ ਇਹ ਰਾਗ ਇਨ੍ਹਾਂ ਤੋਂ ਵੱਖ ਹੋ ਜਾਂਦਾ ਹੈ। ਜਿਵੇਂ :—

ਮ

"ਨ਼ਸ, ਗੁਮਪ, ਪ, ਗੁਮਪਨ, ਨਸਂ—ਪ੍ਰਦੀਪ। ਪਨ, ਨਸਂਨ—ਪ, ਬਿਹਾਗ ਅਤੇ ਸਗੁ, ਗੁਮਗੁ—ਸ, ਜਾਂ

ਸ ਸ

ਸਮ, ਗੁਮਗੁਸ" ਇਹ ਮਾਲਕੌਂਸ। ਪਰ "ਸਨ਼, ਨ਼ਸਗੁऽਸਨ਼, ਨ਼—ਪ਼, ਪ਼ਨ਼ऽਸ, ਪ਼ਨ਼ਸਗੁ, ਗੁਸਨ਼ऽऽ ਨ਼ਸ

ਸ

—ਗੁਮਪ, ਗੁਮਗੁਸਨ਼ऽऽ ਨ਼ਸ" ਇੰਜ ਸੁਰ ਵਿਸਥਾਰ ਕਰਨ ਨਾਲ ਇਸ ਵਿਚ ਕਦੇ ਪੀਲੂ, ਕਦੇ ਚੰਦ੍ਰਕੌਂਸ, ਪ੍ਰਦੀਪ, ਬਿਹਾਗ ਆਦਿ ਰਾਗਾਂ ਦੀ ਛਾਇਆ ਪੈਂਦੀ ਹੈ। ਪਰ ਤਾਂ ਭੀ ਇਹ ਭਿੰਨ-ਭਿੰਨ ਰਾਗਾਂ ਦੀ ਇਸ ਛਾਇਆ ਨੂੰ ਸਮੇਟਦਾ ਅਤੇ ਆਪਣੇ ਨਵੀਨ ਤੇ ਸੁੰਦਰ ਸਰੂਪ ਨੂੰ ਪ੍ਰਗਟ ਕਰਨ ਵਿਚ ਸਮਰੱਥ ਹੈ। ਬੱਸ ਇਹੋ ਇਸ ਰਾਗ ਦੀ ਸਭ ਤੋਂ ਵੱਡੀ ਖੂਬੀ ਤੇ ਵਿਲੱਖਣਤਾ ਹੈ।

ਮਧੁਰੰਜਨੀ ਇਕ ਆਧੁਨਿਕ ਰਾਗ ਹੈ। ਇਸ ਦਾ ਸੁਰ-ਰੂਪ ਬਹੁਤ ਹੀ ਆਕਰਸ਼ਕ ਤੇ ਮਨੋਹਰ ਹੈ। ਇਸ ਨੂੰ ਤਿੰਨੇ ਸਪਤਕਾਂ ਵਿਚ ਬਾਖੂਬੀ ਗਾਇਆ-ਬਜਾਇਆ ਜਾਂਦਾ ਹੈ।

## ਸੁਰ-ਵਿਸਥਾਰ (ਆਲਾਪ)

੧. ਸ—ਸਨ਼, ਨ਼ਸ—ਨ਼ਸਨ਼—ਪ਼ਨ਼, ਪ਼ਨ਼ਸਸ—ਪ਼ਨ਼ਸਗੁ, ਗੁਸਨ਼, ਨ਼ਸਗੁਨ਼, ਪ਼ਨ਼ਸਸਨ਼ਸਪ਼, ਪ਼ਨ਼ਸ ਗੁਸਸਸਨ਼ਸਸ।

੨. ਸ—ਗੁਮ, ਮਗੁਸਨ਼, ਨ਼ਸ ਗੁ ਗੁਮ, ਸਗੁਮਪ, ਗੁਸਗੁਮ, ਗੁਮਪ, ਗੁਮਗੁਸਨ਼ਸ, ਪ਼ਨ਼ਸਨ਼ਸ—ਨ਼ਸਗੁਮ, ਸਗੁਮ ਗੁਮਪ, ਮਪ, ਗੁਮਗੁਸਸਨ਼ਸ ਨ਼ਸ।

੩. ਨ਼ਸ, ਗੁਮਪ, ਮਪ ਗੁਮਪ, ਸ—ਗੁਮਪ, ਨ਼ਸ ਗੁਮਪ, ਗੁਮਗੁਸਨ਼ਸ ਨ਼ਪ਼, ਪ਼ਨ਼ਸ ਨ਼ਸਗੁਸਸਸਨ਼ਸਸ। ਗੁਮਪਨ, ਨ—ਪ, ਮਪ ਗੁਮਪਨਸ ਨਸੰਨਸਪ, ਗੁਮਪ, ਪਗੁਮਗੁਸ ਗੁਸਸਸਨ਼ਸ, ਨ਼ਸ—ਗੁਮਪਨਸ ਨਪ, ਮਪ ਗੁਮਪਨਸ ਨਸੰ—ਨਸੰਨਸਪ, ਗੁਮਪ, ਨਸੰਨਸਪ ਗੁਮਗੁਸ ਸਨ਼ਸ ਨ਼ਸ।

੪. ਗੁਮਪ, ਪਸਪ਼, ਪ਼ਨ਼ਸ ਨ਼ਸ, ਨ਼ਸ ਗੁਮਪਨ—ਨ਼ਸ ਨ਼ਸ ਗੁਮਪਨਸ ਪਨ, ਮਪਨ, ਗੁਮਪਨ, ਨਸੰ—ਸੰਨਸਪ, ਮਪ ਗੁਮਪਨਸਸੰ,—ਨਸੰਨਸਪ, ਗੁਸ ਸਨ਼ਸਸ ਨ਼ਸ। ਨ਼ਸ ਗੁਮਪਨ, ਪਨਸੰਗੁੰਸਸਸੰਨਸ ਨਸੰਨਸਸਪ, ਮਪ ਗੁਮਪਨਸ ਸੰ—ਸੰਗੁੰਸਸ ਸੰ, ਸੰਨ, ਨਪ, ਮਪ ਗੁਮਗੁਸਨ਼ ਨ਼ਸ ਗੁਮਪਨਸ ਸੰ।

੫. ਨਸੰ, ਨਸੰਗੁੰਸਸੰਨ, ਪਨਸੰਨਸਪ, ਗੁਮਪਨਸੰ, ਪਨਸੰਗੁੰਸ ਸੰਨ, ਗੁੰਮੰਗੁੰਸ ਸੰਨਸ ਸੰ, ਨਸੰ, ਗੁੰਸੰ, ਗੁੰਮੰ ਗੁੰਸੰਨਸ ਪ, ਸੰਨਸਸ ਪ, ਪਨਸ ਪ, ਪਮ, ਮਗੁ, ਗੁਸ, ਸਨ਼ਸ ਨ਼ਸ ਗੁਮਪਨ, ਪਨਸੰਗੁੰਸ ਸੰ, ਸੰਗੁੰ, ਗੁੰਮੰ, ਗੁੰਮੰਪੰ, ਗੁੰਮੰਗੁੰਸੰਨ, ਗੁੰਮੰਗੁੰਸਸ ਸੰਨ, ਨਸੰਨਪ, ਗੁਮਪਨਸੰਨਸ ਪ, ਪਨਪਮ, ਗੁਮਪਨ, ਨਸੰ ਨਸ ਪ, ਗੁਮਪ ਗੁਮਗੁਸ ਸਨ਼ਸ ਨ਼ਸ।

## ਤਾਨਾਂ

੧. ਨ਼ਸ ਗੁਮ ਗੁਸ, ਨ਼ਸ ਗੁਮ ਪਪ ਗੁਮ ਗੁਸ, ਨ਼ਸ ਗੁਮ ਪਨ ਪਪ ਗੁਮ ਗੁਸ, ਨ਼ਸ ਗੁਮ ਪਨ ਸਂਨ ਪਪ ਗੁਮ ਗੁਸ ਨ਼ਸ ।

੨. ਪ਼ਨ਼ ਨ਼,ਪ਼ ਨ਼ਨ਼ ਨ਼ਸ, ਗੁਮ ਮ,ਗੁ ਮਮ ਮਪ, ਪਨ ਨ,ਪ ਨਨ ਨਸਂ, ਗੁਂਮਂ ਮਂ,ਗੁਂ ਮਂਮਂ ਗੁਂਮਂ ਗੁਂਸਂ, ਨਸਂ ਨਪ, ਮਪ ਮਗੁ, ਸਗੁ ਸਨ਼ ਸS ।

੩. ਪ਼ਨ਼ ਪ਼ਪ਼, ਨ਼ਸ ਨ਼ਨ਼, ਸਗੁ ਸਸ, ਗੁਮ ਗੁਗੁ, ਮਪ ਮਮ, ਪਨ ਪਪ, ਨਸਂ ਨਨ, ਸਂਗੁਂ ਸਂਸਂ, ਗੁਂਮਂ ਗੁਂਗੁਂ, ਮਂਗੁਂ ਗੁਂਸਂ ਸਂਨ ਨਪ ਪਮ ਮਗੁ ਗੁਸ ਨ਼ਸ ।

੪. ਨ਼ਸ ਗੁਗੁ ਸਗੁ ਸਨ਼, ਸਗੁ ਮਮ ਗੁਮ ਗੁਸ, ਗੁਮ ਪਪ ਮਪ ਮਗੁ, ਮਪ ਨਨ ਪਨ ਪਮ, ਪਨ ਸਂਸਂ ਨਸਂ ਨਪ, ਨਸਂ ਗੁਂਗੁਂ ਸਂਗੁਂ ਸਂਨ, ਸਂਗੁਂ ਮਂਮਂ ਗੁਂਮਂ ਗੁਂਸਂ, ਪਨ ਪਪ ਗੁਮ ਗੁਸ ।

੫. ਨ਼ਸ ਸ,ਨ਼ ਸਸ ਨ਼ਸ, ਸਗੁ, ਗੁ,ਸ ਗੁਗੁ ਸਗੁ, ਗੁਮ ਮ,ਗੁ ਮਮ ਗੁਮ, ਮਪ ਪ,ਮ ਪਪ ਮਪ, ਪਨ ਨ,ਪ ਨਨ ਪਨ, ਨਸਂ ਸਂ,ਨ ਸਂਸਂ ਨਸਂ, ਸਂਗੁਂ ਗੁਂ,ਸਂ ਗੁਂਗੁਂ ਸਂਗੁਂ, ਗੁਂਮਂ ਮਂ,ਗੁਂ ਮਂਮਂ ਗੁਂਮਂ, ਗੁਂਗੁਂ ਸਂਸਂ ਨਨ ਪਪ, ਮਮ ਗੁਗੁ ਸਸ ਨ਼ਨ਼ ।

੬. ਸਂਗੁਂ ਮਂਮਂ ਗੁਂਸਂ, ਨਸਂ ਗੁਂਗੁਂ ਸਂਨ, ਪਨ ਸਂਸਂ ਨਪ, ਮਪ ਨਨ ਪਮ, ਗੁਮ ਪਪ ਮਗੁ, ਸਗੁ ਮਮ ਗੁਸ, ਨ਼ਸ ਗੁਗੁ ਸਨ਼, ਨ਼ਨ਼ ਨ਼ਸ ਸਸ, ਗੁਗੁ ਗੁਮ ਮਮ, ਪਪ ਪਨ ਨਨ, ਸਂਸਂ ਸਂਗੁਂ ਗੁਂਗੁਂ, ਮਂਮਂ ਮਂ,ਗੁਂ ਗੁਂਗੁਂ, ਸਂਸਂ ਸਂਨ ਨਨ, ਪਪ ਪਮ ਮਮ, ਗੁਗੁ ਗੁ,ਸ ਸਸ ਨ਼ਨ਼ ਨ਼ਸ ਸਸ ।

## ੧. ਰਾਗ ਮਧੁਰੰਜਨੀ, ਤਿੰਨਤਾਲ (ਮੱਧਜ ਲਯ)

ਜਿਸ ਕਉ ਬਿਸਰੈ ਪ੍ਰਾਨਪਤਿ ਦਾਤਾ ਸੋਈ ਗਨਹੁ ਅਭਾਗਾ ॥
ਚਰਨ ਕਮਲ ਜਾ ਕਾ ਮਨੁ ਰਾਗਿਓ ਅਮਿਅ ਸਰੋਵਰ ਪਾਗਾ ॥੧॥
ਤੇਰਾ ਜਨੁ ਰਾਮ ਨਾਮ ਰੰਗਿ ਜਾਗਾ ॥
ਆਲਸੁ ਛੀਜਿ ਗਇਆ ਸਭੁ ਤਨ ਤੇ ਪ੍ਰੀਤਮ ਸਿਉ ਮਨੁ ਲਾਗਾ ॥੧॥ ਰਹਾਉ ॥
ਜਹ ਜਹ ਪੇਖਉ ਤਹ ਨਾਰਾਇਣ ਸਗਲ ਘਟਾ ਮਹਿ ਤਾਗਾ ॥
ਨਾਮ ਉਦਕੁ ਪੀਵਤ ਜਨ ਨਾਨਕ ਤਿਆਗੇ ਸਭਿ ਅਨੁਰਾਗਾ ॥੨॥
(ਧਨਾਸਰੀ ਮ: ੫, ਪੰਨਾ ੬੮੨)

## ਅਸਥਾਈ

ਮ
ਗੁ
ਤੇ

| ੩ | | | | × | | | | ੨ | | | | ੦ | | | |
|---|---|---|---|---|---|---|---|---|---|---|---|---|---|---|---|
| ਮ | ਪ | ਨ | ਸਂ | ਨ | — | ਪ | ਪ | ਮ | ਗੁ | ਮ | ਪ | ਮ | ਗੁ | ਸ | — |
| ਰਾ | ਜ | S | ਨ | ਰਾ | S | ਮ | ਨਾ | S | ਮ | ਰੈਂ | ਗ | ਜਾ | S, | ਗਾ, | S |
| ਨ਼ | | | | | | | | | | | | | | | |
| ਪ਼ | — | ਨ਼ | ਨ਼ | ਸ | — | ਸ | ਸ | ਗੁ | — | ਗੁ | ਮ | ਗੁ | ਸ | ਸ | — |
| ਆ | S | ਲ | ਸ | ਛੀ | S | ਜ | ਗ | ਇਆ | S | ਸ | ਭ | ਤ | ਨ | ਤੇ | S |
| ਨ਼ | ਸ | ਗੁ | ਮ | ਪ | ਨ | ਸਂ | ਗੁਂ | ਸਂ | — | ਨ | — | ਪ | ਮ | ਗੁਸ | |
| ਪ੍ਰੀ | S | ਤ | ਮ | ਜਿਉ | S | ਮ | ਨ | ਲਾ | S | S | S | ਗਾ | S | SS | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | ਪ | ਗੁ | ਮ | ਪ | ਪ | ਨ | — | ਸਂ | ਸਂ | ਸਂ | ਸਂ | ਨ | — | ਸਂ | — |
| ਜਿ | ਸ | ਕਉ | S | ਬਿ | ਸ | ਰੈ | S | ਪ੍ਰਾ | ਨ | ਪ | ਤਿ | ਦਾ | S | ਤਾ | S |
| ਨ | — | ਸਂ | ਮਂ | ਗੁਂ | ਗੁਂ | ਸਂ | ਸਂ | ਨ | — | — | — | ਸਂ | — | — | — |
| ਸੋ | S | ਈ | S | ਗ | ਨਹੁ | S | ਅ | ਭਾ | S | S | S | ਗਾ | S | S | S |
| ਧ | ਨ | ਨ | ਸਂ | ਨ | ਨ | ਪ | — | ਮਗੁ | — | ਮ | ਪ | ਮ | ਗੁ | ਸ | — |
| ਚ | ਰ | ਨ | ਕ | ਮ | ਲ | ਜਾ | S | ਕਾS | S | ਮ | ਨ | ਰਾ | S | ਗਿਓ | S |
| | | | | | | | ਨ | | | | | | | | |
| ਨ਼ | ਨ਼ | ਸ | ਸ | ਗੁ | ਮ | ਪ | ਸਂ | ਨ | — | ਪ | — | ਮ | ਗੁ | ਸ | |
| ਅ | ਮਿਅ | S | ਸ | ਰੋ | S | ਵ | ਰ | ਪਾ | S | S | S | ਗਾ | S | S ਤੇਰਾ... | |

—ਬਾਕੀ ਤੁਕਾਂ ਅੰਤਰੇ ਤੇ ਲਾਓ । (ਸੁਰ ਰਚਨਾ ਕਰਤਾ ਵਲੋਂ)

## ੨. ਰਾਗ ਮਧੁਰੰਜਨੀ, ਤਿੰਨਤਾਲ (ਮੱਧਜ ਲਯ)

ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥
ਨਾਨਕ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ ॥੧॥
ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ ॥੧॥ ਰਹਾਉ ॥
ਸਾਸੁ ਮਾਸੁ ਸਭ ਜੀਉ ਤੁਮਾਰਾ ਤੂ ਮੈ ਖਰਾ ਪਿਆਰਾ ॥
ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ ॥੨॥
ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ ॥
ਨਾਨਕ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ ॥੩॥
ਨਾਮੁ ਖਸਮ ਕਾ ਚਿਤਿ ਨ ਕੀਆ ਕਪਟੀ ਕਪਟੁ ਕਮਾਣਾ ॥
ਜਮ ਦੁਆਰਿ ਜਾ ਪਕੜਿ ਚਲਾਇਆ ਤਾ ਚਲਦਾ ਪਛੁਤਾਣਾ ॥੪॥
ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥
ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ ॥੫॥

(ਧਨਾਸਰੀ ਮ: ੧, ਪੰਨਾ ੬੬੦)

### ਅਸਥਾਈ

| ੩ | | | | × | | | | ੨ | | | | ੦ | | | |
|---|---|---|---|---|---|---|---|---|---|---|---|---|---|---|---|
| | | | | | | | | | | | | | | | ਪ |
| | | | | | | | | | | | | | | | ਜੋ |
| ਮ | ਗੁ | — | ਸ<br>ਨ਼ | ਸ | — | — | ਨ਼ | ਸ | ਗੁ | ਮ | ਪ | ਮ | ਗੁ | — | ਪ |
| ਵ | ਣਾ | ऽ | ਵੀ | ਚਾ | ऽ | ऽ | ਰ | ਅੰ | ऽ | ਧੇ | ऽ | ऽ | ऽ | ऽ | ਜ਼ੀ |
| ਮ | ਗੁ | — | ਸ<br>ਨ਼ | ਸ | — | — | — | — | — | — | ਸ | ਨ਼<br>ਪ਼ | — | ਨ਼ | ਨ |
| ਵ | ਣਾ | ऽ | ਵੀ | ਚਾ | ऽ | ऽ | ऽ | ऽ | ऽ | ऽ | ਰ | ਦੇ | ऽ | ऽ | ਖ |
| ਸ | — | ਸ | — | ਗੁ | — | ਮ | ਪ | ਮ | ਗੁ | ਪ | ਮ | ਗੁ | — | ਸ | |
| ਕੇ | ऽ | ਤੇ | ऽ | ਕੇ | ऽ | ऽ | ਦਿ | ਨਾ | ऽ | ऽ | ऽ | ऽ | ऽ | ऽ | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | ਮ<br>ਗੁ | — | ਮ | ਪ | — | ਨ | — | * | ਨ | ਸਂ | ਸਂ | ਸਂ | — | — | — |
| ਹਮ | ਆ | ऽ | ਦ | ਮੀ | ऽ | ਹਾਂ | ऽ | * | ਇ | ਕ | ਦ | ਮੀ | ऽ | ऽ | ऽ |
| — | ਨ | ਨ | ਨ | ਸਂ | ਸਂ | ਸਂ | ਮਂ | ਗੁਂ | — | ਸਂ | — | ਨ | — | ਸਂ | — |
| ऽ | ਮੁਹ | ਲ | ਤ | ਮੁ | ਹ | ਤ | ਨ | ਜਾ | ऽ | ऽ | ऽ | ਣਾ | ऽ | ऽ | ऽ |

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| — | ਪ | ਨ | ਨ | ਸਂ | ਸਂ | ਸਂ | — | * | ਨ | ਨ | ਸਂ | ਨ | — | ਪ | — | |
| ऽ | ਨਾ | ਨ | ਕ | ਬਿ | ਨ | ਵੈ | ऽ | * | ਤਿ | ਸੈ | ਸ | ਰੇ | ऽ | ਵਹੁ | ऽ | |
| — | ਨ | — | ਸਂ | ਨ | — | ਪ | ਪ | ਮ | ਗੁ | ਪ | ਮ | ਗੁ | — | ਸ | | |
| ऽ | ਜਾ | ऽ | ਕੇ | ਜੀਅ | ऽ | ऽ | ਪ | ਰਾ | ऽ | ऽ | ऽ | ਣਾ | ऽ | ऽ | ਜੀ... | |

—ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੩. ਰਾਗ ਮਧੁਰੰਜਨੀ, ਛੋਟੀ ਤਿੰਨਤਾਲ (ਮੱਧਜ ਲਯ)

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ ਰਹਾਉ ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥

(ਧਨਾਸਰੀ ਮ: ੯, ਪੰਨਾ ੬੮੪)

### ਅਸਥਾਈ

| ੦ | | | | ੩ | | | | × | | | | ੨ | | | |
|---|---|---|---|---|---|---|---|---|---|---|---|---|---|---|---|
| | | | | | | | | | | | | | | ਮ | ਗੁ |
| | | | | | | | | | | | | | | ਕਾ | ऽ |
| (ਮ) ਧ | — | — | (ਮ) ਗੁ | — | ਸ | — | ਨ਼ | ਸ | — | — | — | — | — | ਸ | ਨ਼ |
| ਹੇ | ऽ | ऽ | ਰੇ | ऽ | ਬ | ऽ | ਨ | ਖੋ | ऽ | ऽ | ऽ | ऽ | ऽ | ਬ | ਨ |
| ਸ | ਗੁ | ਮ | ਪ | — | ਮਗੁ | — | ਸ | ਨ਼ | — | ਸ | — | — | — | | |
| ਖੋ | ऽ | ऽ | ऽ | ऽ | ਜऽ | ऽ | ਨ | ਜਾ | ऽ | ਈ | ऽ | ऽ | ऽ | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | | | ਪ | ਧ |
| | | | | | | | | | | | | | | ਸ | ਰ |
| (ਮ) ਗੁ | — | ਮ | ਪ | — | ਨ | — | — | ਸਂ | — | — | — | — | — | ਨ | — |
| ਬ | ऽ | ਨਿ | ਵਾ | ऽ | ਸੀ | ऽ | ऽ | ऽ | ऽ | ऽ | ऽ | ऽ | ऽ | ਸ | ऽ |
| ਸਂ | — | ਮਂ | ਗੁਂ | — | ਸਂ | — | ਨ | ਸਂ | — | — | — | — | — | ਪ | ਨ |
| ਦਾ | ऽ | ਅ | ਲੇ | ऽ | ਪਾ | ऽ | ऽ | ऽ | ऽ | ऽ | ऽ | ऽ | ऽ | ਤੋ | ऽ |
| ਸਂ | — | — | ਨ | — | ਪ | — | ਪ | ਮ | ਗੁ | ਸ | ਨ਼ | ਸ | — | | |
| ਹੀ | ऽ | ऽ | ਸੰ | ऽ | ਗਿ | ऽ | ਸ | ਮਾ | ऽ | ऽ | ऽ | ਈ | ऽ | ਕਾਹੇ... | |

—ਬਾਕੀ ਤੁਕਾਂ ਅੰਤਰੇ ਤੇ ਲਾਓ।

## ੪. ਰਾਗ ਮਧੁਰੰਜਨੀ, ਤਿੰਨਤਾਲ (ਮੱਧਜ ਲਯ)

ਬੰਦਨਾ ਹਰਿ ਬੰਦਨਾ ਗੁਣ ਗਾਵਹੁ ਗੋਪਾਲ ਰਾਇ ॥ ਰਹਾਉ ॥
ਵਡੈ ਭਾਗਿ ਭੇਟੇ ਗੁਰਦੇਵਾ ॥ ਕੋਟਿ ਪਰਾਧ ਮਿਟੇ ਹਰਿ ਸੇਵਾ ॥੧॥
ਚਰਨ ਕਮਲ ਜਾ ਕਾ ਮਨੁ ਰਾਪੈ ॥ ਸੋਗ ਅਗਨਿ ਤਿਸੁ ਜਨ ਨ ਬਿਆਪੈ ॥੨॥
ਸਾਗਰੁ ਤਰਿਆ ਸਾਧੂ ਸੰਗੇ ॥ ਨਿਰਭਉ ਨਾਮੁ ਜਪਹੁ ਹਰਿ ਰੰਗੇ ॥੩॥
ਪਰ ਧਨ ਦੋਖ ਕਿਛੁ ਪਾਪ ਨ ਫੇੜੇ ॥ ਜਮ ਜੰਦਾਰੁ ਨ ਆਵੈ ਨੇੜੇ ॥੪॥
ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ ॥ ਨਾਨਕ ਉਧਰੇ ਪ੍ਰਭ ਸਰਣਾਈ ॥੫॥
(ਧਨਾਸਰੀ ਮ: ੫, ਪੰਨਾ ੬੮੩)

### ਅਸਥਾਈ

| ੦ | | | | ੩ | | | | × | | | | ੨ | | | |
|---|---|---|---|---|---|---|---|---|---|---|---|---|---|---|---|
| | | | | | | | | | | | | | | ਪ | ਮ |
| | | | | | | | | | | | | | | ਬੰ | ਦ |
| ਪ | — | — | ਮ | ਗੁ | ਸ | — | ਨ਼ | ਸ | — | — | — | — | — | — | — |
| ਨਾ | ऽ | ऽ | ਹ | ਰਿ | ਬੰ | ऽ | ਦ | ਨਾ | ऽ | ऽ | ऽ | ऽ | ऽ, | ऽ | ऽ |
| ਨ਼ ਪ਼ | ਪ਼ | ਨ਼ | — | ਸ | — | ਗੁ | — | ਮ | ਪ | ਪ | ਪ | ਮ | ਗੁ | | |
| ਗੁ | ਣ | ਗਾ | ऽ | ਵਹੁ | ऽ | ਗੋ | ऽ | ਪਾ | ऽ | ਲ | ਰਾ | ऽ | ਇ | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਮਗੁ | ਮ | ਮ | ਪ | ਪ | ਨ | — | ਸਂ | — | ਸਂ | ਸਂ | ਨ | — | ਸਂ | — |
| | ਵ | ਡੈ | ਭਾ | ऽ | ਗ | ਭੇ | ऽ | ਟੇ | ऽ | ਗੁ | ਰ | ਦੇ | ऽ | ਵਾ | ऽ |
| — | ਸਂ | ਸਂ | ਗੁਂ | ਸਂ | — | ਸਂ | ਸਂ | ਨ | — | ਪ | ਪ | ਮ | ਗੁ | | |
| ऽ | ਕੋ | ਟ | ਪ | ਰਾ | ऽ | ਧ | ਮਿ | ਟੇ | ऽ | ਹ | ਰਿ | ਸੇ | ਵਾ | ਬੰਦਨਾ... | |

—ਬਾਕੀ ਤੁਕਾਂ ਅੰਤਰੇ ਤੇ ਲਾਓ । (ਸੁਰ ਰਚਨਾ ਕਰਤਾ ਵਲੋਂ)

## ੫. ਰਾਗ ਮਧੁਰੰਜਨੀ, ਇਕਤਾਲਾ (ਦਰੁੱਤ ਲਯ)

ਅਉਖਧੁ ਤੇਰੋ ਨਾਮੁ ਦਇਆਲ ॥
ਮੋਹਿ ਅਤੁਰ ਤੇਰੀ ਗਤਿ ਨਹੀ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ ॥੧॥ ਰਹਾਉ ॥
ਧਾਰਿ ਅਨੁਗ੍ਰਹੁ ਸੁਆਮੀ ਮੇਰੇ ਦੁਤੀਆ ਭਾਉ ਨਿਵਾਰਿ ॥
ਬੰਧਨ ਕਾਟਿ ਲੇਹੁ ਅਪੁਨੇ ਕਰਿ ਕਬਹੂ ਨ ਆਵਹ ਹਾਰਿ ॥੧॥
ਤੇਰੀ ਸਰਨਿ ਪਇਆ ਹਉ ਜੀਵਾਂ ਤੂੰ ਸੰਮ੍ਰਥੁ ਪੁਰਖੁ ਮਿਹਰਵਾਨੁ ॥
ਆਠ ਪਹਰ ਪ੍ਰਭ ਕਉ ਆਰਾਧੀ ਨਾਨਕ ਸਦ ਕੁਰਬਾਨੁ ॥੨॥

(ਧਨਾਸਰੀ ਮ: ੫, ਪੰਨਾ ੬੭੫)

### ਅਸਥਾਈ

| | | | | | | | | | | | |
|---|---|---|---|---|---|---|---|---|---|---|---|
| x | | ੦ | | ੨ | | ੦ | | ੩ | | ੪ | |
| ਨ | ਸਂ | ਨ | ਪ | — | ਪ | ਗੁ | ਮ | ਗੁ | ਸ | — | ਸ |
| ਅਉ | ਖ | ਧ | ਤੇ | ऽ | ਰੋ | ਨਾ | ਮ | ਦ | ਇਆ | ऽ | ਲ |
| ਨ਼ | ਨ਼ | ਨ਼ | ਸ | ਸ | ਸ | ਗੁ | ਮ | ਪ | ਮ | ਗੁ | ਸ |
| ਮੋ | ਹਿ | ਆ | ਤੁਰ | ਤੇ | ਰੀ | ਗਤ | ਨ | ਹੀ | ਜਾ | ਨੀ | ऽ |
| ਗੁ | ਮ | — | ਪ | ਨ | ਨ | ਸਂ | ਸਂ | ਗੁਂ | ਸਂ | — | ਸਂ |
| ਤੂੰ | ऽ | ऽ | ਆ | ऽ | ਪ | ਕ | ਰਹਿ | ਪ੍ਰਤ | ਪਾ | ऽ | ਲ |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਪ | ਧ | ਪ | ਨ | ਨ | — | ਸਂ | ਸਂ | ਨ | ਸਂ | ਸੇ | — |
| ਧਾ | ਰ | ਅ | ਨੁ | ਗ੍ਰਹੁ | ऽ | ਸੁਆ | ਮੀ | ऽ | ਮੇ | ਰੇ | ऽ |
| ਬੰ | ਧ | ਨ | ਕਾ | ਟ | ਲੇ | ਹੁ | ऽ | ਅਪ | ਨੇ | ਕ | ਰ |
| ਗੁਂ | ਮਂ | ਗੁਂ | ਸਂ | ਸਂ | ਸਂ | ਨ | — | ਪ | ਮ | ਗੁ | ਸ |
| ਦੁ | ਤੀ | ਆ | ਭਾ | ਉ | ਨਿ | ਵਾ | ऽ | ऽ | ਰ | ऽ | ऽ |
| ਕ ਬ | ਹੂ | ਨ | ਆ | ਵਹ | ऽ | ਹਾ | ऽ | ऽ | ਰ | ऽ | ऽ |

—ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੬. ਰਾਗ ਮਧੁਰੰਜਨੀ, ਇਕਤਾਲਾ (ਦਰੁੱਤ ਲਯ)

ਰਾਮ ਸਿਮਰਿ ਰਾਮ ਸਿਮਰਿ ਰਾਮ ਸਿਮਰਿ ਭਾਈ ॥
ਰਾਮ ਨਾਮ ਸਿਮਰਨ ਬਿਨੁ ਬੂਡਤੇ ਅਧਿਕਾਈ ॥੧॥ ਰਹਾਉ ॥
ਬਨਿਤਾ ਸੁਤ ਦੇਹ ਗ੍ਰੇਹ ਸੰਪਤਿ ਸੁਖਦਾਈ ॥
ਇਨੁ ਮੈ ਕਛੁ ਨਾਹਿ ਤੇਰੋ ਕਾਲ ਅਵਧ ਆਈ ॥੧॥
ਅਜਾਮਲ ਗਜ ਗਨਿਕਾ ਪਤਿਤ ਕਰਮ ਕੀਨੇ ॥
ਤੇਊ ਉਤਰਿ ਪਾਰਿ ਪਰੇ ਰਾਮ ਨਾਮ ਲੀਨੇ ॥੨॥
ਸੂਕਰ ਕੂਕਰ ਜੋਨਿ ਭ੍ਰਮੇ ਤਊ ਲਾਜ ਨ ਆਈ ॥
ਰਾਮ ਨਾਮ ਛਾਡਿ ਅੰਮ੍ਰਿਤ ਕਾਹੇ ਬਿਖੁ ਖਾਈ ॥੩॥
ਤਜਿ ਭਰਮ ਕਰਮ ਬਿਧਿ ਨਿਖੇਧ ਰਾਮ ਨਾਮੁ ਲੇਹੀ ॥
ਗੁਰ ਪ੍ਰਸਾਦਿ ਜਨ ਕਬੀਰ ਰਾਮੁ ਕਰਿ ਸਨੇਹੀ ॥੪॥

(ਧਨਾਸਰੀ ਭ: ਕਬੀਰ ਜੀ, ਪੰਨਾ ੬੯੨)

### ਅਸਥਾਈ

| × | | ੦ | | ੨ | | ੦ | | ੩ | | ੪ | |
|---|---|---|---|---|---|---|---|---|---|---|---|
| | | | | | | | | ਮ | | | |
| ਨ | — | ਨ | ਸਂ | ਨ | ਨ | ਪ | — | ਗੁ | ਮ | ਪ | ਪ |
| ਰਾ | ऽ | ਮ | ਸਿ | ਮ | ਰ | ਰਾ | ऽ | ਮ | ਸਿ | ਮ | ਰ |
| ਮ | ਗੁ | ਸ | ਗੁ | ਮ | ਪ | ਗੁ | ਮ | ਗੁ | ਸ | — | — |
| ਰਾ | ऽ | ਮ | ਸਿ | ਮ | ਰ | ਭਾ | ऽ | ऽ | ਈ | ऽ | ऽ, |
| ਨ਼ | ਪ਼ | ਪ਼ | ਨ਼ | — | ਨ਼ | ਸ | ਸ | ਸ | ਗੁ | ਸ | ਸ |
| ਰਾ | ऽ | ਮ | ਨਾ | ऽ | ਮ | ਸਿ | ਮ | ਰ | ਨ | ਬਿ | ਨ |
| ਨ਼ | ਸ | ਸ | ਗੁ | ਮ | ਪ | ਮ | — | ਗੁ | ਸ | — | — |
| ਬੂ | ऽ | ਡ | ਤੇ | ਅ | ਧਿ | ਕਾ | ऽ | ऽ | ਈ | ऽ | ऽ |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਗੁ | ਮ | ਪ | — | ਨ | ਨ | ਸਂ | ਸਂ | ਨ | ਸਂ | ਸਂ | — |
| ਬ | ਨਿ | ਤਾ | ऽ | ਸੁ | ਤ | ਦੇ | ਹ | ऽ | ਗ੍ਰੇ | ਹ | ऽ |
| ਪ | — | ਨ | ਨ | ਸਂ | ਗੁਂ | ਸਂ | — | ਨ | ਸਂ | — | — |
| ਸੰ | ऽ | ਪ | ਤ | ਸੁ | ਖ | ਦਾ | ऽ | ऽ | ਈ | ऽ | ऽ |
| ਗੁਂ | ਮਂ | ਗੁਂ | — | ਸਂ | ਸਂ | ਨ | — | ਨ | ਸਂ | — | ਸਂ |
| ਇ | ਨ | ਮੈ | ऽ | ਕ | ਛੁ | ਨਾ | ऽ | ਹਿ | ਤੇ | ऽ | ਰੋ |

| | | | | | | | | | | | |
|---|---|---|---|---|---|---|---|---|---|---|---|
| ਨ | ਸਂ | ਨ | ਪ | ਪ | ਪ | ਗੁ | ਮ | ਗੁ | ਸ | — | — |
| ਕਾ | ऽ | ਲ | ਅ | ਵ | ਧ | ਆ | ऽ | ऽ | ਈ | ऽ | ऽ |

—ਬਾਕੀ ਤੁਕਾਂ ਅੰਤਰੇ ਤੇ ਲਾਓ । (ਸ੍ਵਰ ਰਚਨਾ ਕਰਤਾ ਵਲੋਂ)

## ੭. ਰਾਗ ਮਧੁਰੰਜਨੀ, ਤਾਲ-ਚੰਚਲ (ਮੱਧਜ ਲਯ)

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧॥
ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥ ਕਾਰਨ ਕਵਨ ਅਬੋਲ ॥ ਰਹਾਉ ॥
ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥

(ਧਨਾਸਰੀ ਭ: ਰਵਿਦਾਸ ਜੀ, ਪੰਨਾ ੬੯੪)

### ਅਸਥਾਈ

| × | | | ੨ | | | | ੦ | | | ੩ | | | |
|---|---|---|---|---|---|---|---|---|---|---|---|---|---|
| | | | ਸ | | | | | | | | | | |
| | | | ਨ਼ | ਸ | ਗੁ | ਮ | ਪ | ਪ | ਮ | ਪ | ਪ | — | — |
| | | | ਹਉ | ऽ | ਬ | ਲ | ਬ | ਲ | ऽ | ਜਾ | ਉ | ऽ | ऽ |
| — | — | — | ਪ | ਨ | ਨ | ਸਂ | ਨ | — | ਨ | ਪ | — | — | — |
| ऽ | ऽ | ऽ | ਰ | ਮਈ | ਆ | ऽ | ਕਾ | ऽ | ਰ | ਨੇ | ऽ | ऽ | ऽ |
| ਮ | ਗੁ | ਸ | ਸ | ਗੁ | ਮ | ਪ | ਮ | ਗ | — | ਸ | — | — | ਨ਼ |
| ऽ | ऽ | ऽ, | ਕਾ | ऽ | ਰ | ਨ | ਕ | ਵ | ऽ | ਨ | ऽ | ऽ | ਅ |
| ਸ | — | ਸ | | | | | | | | | | | |
| ਬੋ | ऽ | ਲ | | | | | | | | | | | |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| | | | ਪ | ਮ | ਗੁ | ਮ | ਪ | ਨ | — | ਸਂ | — | — | — |
| | | | ਹ | ਮ | ਸ | ਰ | ਦੀ | ऽ | ऽ | ਨ | ऽ | ऽ | ऽ |
| — | — | ਸਂ | ਨ | — | ਸਂ | ਸਂ | ਗੁਂ | ਮਂ | ਗੁਂ | ਸਂ | ਸਂ | — | — |
| ऽ | ऽ | ਦ | ਇਆ | ऽ | ਲ | ਨ | ਤੁ | ਮ | ऽ | ਸ | ਰ | ऽ | ऽ |
| — | — | — | ਨ | ਸਂ | ਨ | ਨ | ਪ | — | — | ਮ | ਗੁ | ਮ | ਪ |
| ऽ | ऽ | ऽ | ਅ | ਬ | ਪ | ਤਿ | ਆ | ऽ | ऽ | ਰ | ऽ | ऽ | ਕਿਆ |
| ਮ | ਗੁ | ਸ | | | | | | | | | | | |
| ਕੀ | ऽ | ਜੈ | ਹਉ... | | | | | | | | | | |

ਨੋਟ—ਅੰਤਰੇ ਤੇ ਦੋ ਦੋ ਤੁਕਾਂ ਇਕੱਠੀਆਂ ਭੀ ਲਾ ਸਕਦੇ ਹੋ ।

(ਮਧੁਰੰਜਨੀ ਰਾਗ ਸਮਾਪਤਿ)

# ਰਾਗ ਅਭੋਗੀ-ਕਾਨੜਾ

| | | |
|---|---|---|
| ਵਾਦੀ —ਮ | ਠਾਟ —ਕਾਫੀ | ਸਮਾਂ —ਰਾਤ ਦਾ ਦੂਜਾ ਪਹਿਰ। |
| ਸੰਵਾਦੀ - ਸ | ਜਾਤੀ —ਓਡਵ-ਓਡਵ | ਵਿਸ਼ੇਸ਼—ਗੰਧਾਰ ਸੁਰ ਅੰਦੋਲਿਤ। |

ਮ
ਆਰੋਹ—ਸ, ਰ, ਗੁ ਮ, ਧ ਸਂ।

ਸਂ ਮ ਮ ਮ
ਅਵਰੋਹ—ਸਂ ਧ ਮ, ਗੁ ਗੁ ਮ, ਰ ਸ।

ਸ ਸ ਮ
ਮੁਖ ਅੰਗ—ਸ, ਧ਼ ਧ਼ ਸਰ ਗੁ ਗੁ ਮ ਰ ਸ।

ਅਭੋਗੀ ਜਾਂ ਅਭੋਗੀ-ਕਾਨੜਾ ਦੱਖਣ ਪੱਧਤੀ ਦਾ ਰਾਗ ਹੈ। ਪਰ ਅੱਜ-ਕਲ ਉੱਤਰ ਭਾਰਤ ਵਿਚ ਇਸ ਦਾ ਇਤਨਾ ਅਧਿਕ ਪ੍ਰਚਾਰ ਹੈ, ਗੋਯਾ ਦੱਖਣ ਦਾ ਨਹੀਂ ਸਗੋਂ ਉੱਤਰ ਭਾਰਤ ਦਾ ਹੀ ਇਕ ਕਾਨੜਾ ਪ੍ਰਕਾਰ ਹੈ। ਇਸ ਦਾ ਠਾਟ ਕਾਫੀ, ਜਾਤੀ ਓਡਵ-ਓਡਵ, ਵਾਦੀ ਮੱਧਮ, ਸੰਵਾਦੀ ਖੜਜ ਅਤੇ ਗਾਉਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਹੈ। ਇਹ ਕਾਨੜੇ ਦਾ ਇਕ ਵਿਸ਼ੇਸ਼ ਪ੍ਰਕਾਰ ਹੈ, ਜਿਸ ਦੇ ਆਰੋਹ-ਅਵਰੋਹ ਵਿਚ ਪੰਚਮ-ਨਿਖਾਦ ਵਰਜਿਤ, ਗੰਧਾਰ ਕੋਮਲ ਤੇ ਬਾਕੀ ਸੁਰ ਸ਼ੁੱਧ ਹਨ।

ਦੱਖਣੀ ਅਭੋਗੀ ਤੇ ਅਭੋਗੀ-ਕਾਨੜਾ ਦੋਵੇਂ ਮਿਲਦੇ-ਜੁਲਦੇ ਰਾਗ ਹਨ, ਕੇਵਲ ਵਾਦ-ਸੰਵਾਦ ਦਾ ਅੰਤਰ ਹੈ। ਅਭੋਗੀ ਵਿਚ ਖੜਜ ਵਾਦੀ ਮੱਧਮ ਸੰਵਾਦੀ ਤੇ ਅਭੋਗੀ-ਕਾਨੜਾ ਵਿਚ ਮੱਧਮ ਵਾਦੀ ਤੇ ਖੜਜ ਸੰਵਾਦੀ ਮੰਨੇ ਜਾਂਦੇ ਹਨ। ਕਰਨਾਟਕੀ ਅਭੋਗੀ ਵਿਚ 'ਮਗੁਰਸ' ਅਤੇ ਅਭੋਗੀ-ਕਾਨੜਾ ਵਿਚ 'ਗੁਮਰਸ' ਦਾ ਪ੍ਰਯੋਗ ਹੁੰਦਾ ਹੈ। ਕੁਝ ਵਿਦਵਾਨਾਂ ਦਾ ਕਥਨ ਹੈ ਕਿ ਅਭੋਗੀ-ਕਾਨੜਾ ਵਿਚ ਜੇ 'ਗੁਮਰਸ' ਸੁਰ ਸਮੂਹ ਦਾ ਪ੍ਰਯੋਗ ਨਹੀਂ ਤਾਂ ਉਸ ਨੂੰ ਕੇਵਲ ਅਭੋਗੀ ਕਹਿਣਾ ਚਾਹੀਦਾ ਹੈ। ਇਸੇ ਕਾਰਣ ਅੱਜ-ਕਲ

ਮ
ਅਭੋਗੀ ਵਿਚ 'ਗੁਮਰਸ' ਸੁਰ-ਸਮੂਹ ਇਤਨਾ ਜ਼ਰੂਰੀ ਹੋ ਗਿਆ ਹੈ ਕਿ ਆਲਾਪ ਤੇ ਤਾਨਾਂ ਦੇ ਅੰਤ ਵਿਚ ਇਸ ਸੁਰ-ਸਮੂਹ ਦੇ ਅਭਾਵ ਤੋਂ ਕਾਨੜਾ ਅੰਗ ਦਾ ਰਾਗ ਕਹਿਣ ਵਿਚ ਹਿਚਕਚਾਹਟ ਹੁੰਦੀ ਹੈ।

ਸ
ਇਸ ਰਾਗ ਵਿਚ "ਸ ਰ ਧ਼ ਸ" ਸੁਰ-ਸੰਗਤੀ ਬਾਰ-ਬਾਰ ਆਉਂਦੀ ਹੈ। ਪਰ 'ਸਰਧ਼' ਸੁਰ ਕਹਿਣ ਤੋਂ ਬਾਦ ਖੜਜ ਤੇ ਰੁਕਣਾ ਨਹੀਂ ਚਾਹੀਦਾ, ਕਿਉਂਕਿ ਰੁਕਣ ਨਾਲ ਦੁਰਗਾ ਰਾਗ ਸਾਹਮਣੇ

ਰ ਰ
ਆਏਗਾ। ਇਸ ਲਈ "ਸਰਧ਼, ਤੋਂ ਬਾਦ ਹੀ ਸ ਰ ਗੁ ਗੁ ਮ—ਰਸ" ਇਹ ਸੁਰ ਅਵੱਸ਼ ਜੋੜਨੇ

ਸ ਰ ਸ ਰ
ਚਾਹੀਦੇ ਹਨ। ਇਸ ਤੋਂ ਇਲਾਵਾ 'ਸਰ ਧ਼ ਸਰਗੁ, ਗੁਰਸ, ਰ ਧ਼ਰ ਗੁ" ਇੰਜ ਗੰਧਾਰ ਨੂੰ ਅੰਦੋਲਿਤ-ਰਹਿਤ ਕਦੇ ਨਹੀਂ ਕਰਨਾ, ਐਸਾ ਕਰਨ ਨਾਲ ਸ਼ਿਵਰੰਜਨੀ ਰਾਗ ਦਾ ਸਰੂਪ ਨਜ਼ਰ ਆਵੇਗਾ। ਇਸੇ ਤਰ੍ਹਾਂ

ਸ
"ਧ ਮ ਗੁ ਰ ਗੁ ਮ, ਗੁ ਰਸ" ਗੰਧਾਰ ਨੂੰ ਅੰਦੋਲਿਤ-ਰਹਿਤ ਕਰਨ ਨਾਲ ਬਾਗੇਸ਼੍ਰੀ ਦੀ ਛਾਇਆ ਆਏਗੀ। ਸੋ, ਹਮੇਸ਼ਾ ਗੰਧਾਰ ਸੁਰ ਨੂੰ ਦਰਬਾਰੀ ਵਾਂਗ ਅੰਦੋਲਿਤ ਰੱਖਣਾ ਜ਼ਰੂਰੀ ਹੈ। ਇਸ ਰਾਗ ਨੂੰ ਗਾਉਣ ਸਮੇਂ ਗੰਧਾਰ ਤੇ ਮੱਧਮ ਨੂੰ ਅਧਿਕ ਧਿਆਨ ਵਿਚ ਰੱਖਣਾ ਹੈ। ਕਿਉਂਕਿ ਸੰਪੂਰਣ ਰਾਗ ਵਿਚ ਇਨ੍ਹਾਂ ਦੋਹਾਂ ਸੁਰਾਂ ਦਾ ਹੀ ਖੇਲ ਹੈ। ਯਾਨੀ ਗੰਧਾਰ ਅੰਦੋਲਿਤ ਹੋਣ ਤੋਂ ਕਾਨੜਾ ਅੰਗ ਦੀ ਪ੍ਰਬਲਤਾ ਨੂੰ ਮੱਧਮ ਦਾ ਮੁਕਤ ਭਾਵ ਦੂਰ ਕਰਦਾ ਹੈ ਅਤੇ ਮੱਧਮ ਦੇ ਮੁਕਤ ਭਾਵ ਤੋਂ ਬਾਗੇਸ਼੍ਰੀ ਦੇ ਰੰਗ ਨੂੰ ਅੰਦੋਲਿਤ ਗੰਧਾਰ ਬਦਰੰਗ ਕਰਦਾ ਰਹਿੰਦਾ ਹੈ।

ਇਹ ਦੱਖਣ ਪੱਧਤੀ ਦਾ ਰਾਗ ਹੁੰਦੇ ਹੋਏ ਭੀ ਆਪਣੀ ਸਰਲਤਾ ਦੇ ਕਾਰਨ ਉੱਤਰ ਭਾਰਤ ਵਿਚ ਬਹੁਤ ਲੋਕ-ਪ੍ਰਿਅ ਹੈ। ਇਸ ਦੀ ਪਰਕ੍ਰਿਤੀ ਗੰਭੀਰ ਅਤੇ ਭਗਤੀ ਰਸ ਦੀ ਹੈ। ਇਹ ਰਾਗ ਤਿੰਨੇ ਸਪਤਕਾਂ ਵਿਚ ਗਾਇਆ-ਬਜਾਇਆ ਜਾਂਦਾ ਹੈ।

## ਸੁਰ-ਵਿਸਥਾਰ (ਆਲਾਪ)

ਸ ਸ ਮ ਮ ਸ ਸ ਮ ਸ ਸ
੧. ਸ, ਰਸ, ਧ਼ ਸਰ ਗੁ ਗੁ ਠ ਰਸ—ਰ ਧ਼, ਸਰ ਗੁ ਠ ਮਰਸ—ਧ਼ਮ਼, ਮ਼ਧ਼ ਧ਼ਸ—।

ਰ ਰ ਸ ਸ ਮ ਮ ਸ ਸ ਸ ਰ ਰ
੨. ਸਰ ਗੁ ਠ ਸਰ ਠ ਸ ਧ਼, ਧ਼ਸ—ਸਰ ਗੁ ਠ ਗੁ ਠ ਮ, ਰਸ—ਧ਼ਮ਼, ਮ਼ਧ਼ ਧ਼ਸਰ ਗੁ ਠ ਗੁਮਰਸ—।

ਮ ਮ ਮ ਮ ਰ ਸ ਮ
੩ ਸਰ ਗੁ ਠ ਮ, ਸਰਮ, ਮਧਮ, ਗੁਮਧਮ, ਮਧਮ, ਗੁ ਠ ਗੁਰ ਗੁਮਰਸਧ਼, ਸਰਗੁਮ, ਰਸ—ਧ਼ਸਰ, ਗੁਮ,
ਮ ਮ ਗੁ ਸ ਮ
ਮਧ, ਗੁਮਗੁ, ਸਰਮਧ ਮ—ਗੁਮਧ, ਗੁ ਠ ਮ, ਰ ਮਗੁ, ਮਰਸ—ਰਧ਼ਸਰ ਗੁਮਰਸ—।

ਮ ਮ ਸਂ ਸੇ ਮ ਮ ਮ ਮ ਸ
੪. ਸਰਮ, ਗੁਮਧ, ਗੁਮਰ ਮ—ਧਸਂ—ਮਧਸਂ, ਧਮ, ਗੁਮਧਮ, ਗੁਧ, ਮਧਮ, ਗੁ ਠ ਗੁ ਠ ਮਰ ਰਧ਼ਸਰ
ਮ ਮ ਸ ਸਂ ਸਂ ਮ ਮ ਸ ਸ ਰ
ਗੁ ਠ ਗੁ ਰਸ—ਮ, ਮਧ (ਮ) ਗੁਮਧਸਂ—ਮ ਧਸਂ, ਧਮ, ਮਧ—ਗੁ ਠ ਗੁਮ, ਰਸ—ਰਧ਼ਸਰ ਗੁ
ਰ
ਗੁਮਰਸ—।

ਮ ਸਂ ਸਂ ਸਂ ਮਂ ਸਂ ਮ ਸਂ ਸਂ ਸਂ
੫. ਗੁਮਧ, ਧਸਂ, ਧਮ, ਮਧ, ਧਸਂਰਂ ਗੁਂ ਠ ਮਂਰਂਸਂ—(ਸਂ) ਧਮ, ਧਮ ਧਸਂ, ਰਂਧਸਂ—ਧਮਧਸਂ, ਗੁਮ, ਮਧ,
ਸਂ ਰਂ ਰਂ ਸਂ ਸਂ ਮਂ ਮਂ ਮ
ਧਸਂ, ਸਂਰਂ ਗੁਂ ਠ ਗੁਂਮਂਰਂ, ਰਂਧਸਂ—ਮ ਧਸਂ, ਰਂਸਂ, ਰਂ ਗੁਂ ਠ ਗੁਂਮਂਰਂਸਂਧਮ, ਸਗੁਮਧਸਂ, ਧਮ, ਗੁਰਮਧਸਂ—
ਮਂ ਸਂ ਮ ਮ ਸ ਸ ਸ ਮ ਮ ਰ ਸ ਮ ਮ ਸ
ਗੁਂਮਂਰਂਸਂ, ਰਂਸਂਧਮ, ਗੁ ਠ ਗੁਮ—ਰਸ ਧ਼ ਧ਼ਸਰ ਗੁ ਠ ਗੁਰ, ਗੁਮਰ, ਧਸਰ ਗੁ ਠ ਗੁ ਰਸ—।

## ਤਾਨਾਂ

੧. ਸਰ ਗੁਮ ਰਸ, ਧ਼ਸ ਰਗੁ ਮਮ ਰਸ, ਗੁਮ ਧਧ ਮਧ ਮਗੁ ਰਗੁ ਮਮ ਰਸ, ਮਗੁ ਮਧ ਸ਼ਸਂ ਧਸਂ ਰਂਸਂ ਧਮ ਧਸਂ ਧਮ ਗੁਮ ਰਸ ।

੨. ਮਮ ਗੁਮ ਰਸ, ਧਧ ਮਧ ਮਗੁ ਮਮ ਰਸ, ਸਂਸਂ ਧਸਂ ਧਧ ਮਧ ਮਗੁ ਮਮ ਰਸ, ਗੁਂਗੁਂ ਰਂਸਂ ਧਸਂ ਰਂਰਂ ਸਂਧ, ਮਧ ਸਂਸਂ ਧਮ, ਗੁਮ ਧਧ ਮਗੁ ਮਮ ਰਸ ।

੩ ਸਰ ਗੁ,ਰ ਗੁਮ, ਗੁਮ ਧ,ਮ ਧਸਂ, ਧਸਂ ਰਂ,ਸਂ ਰਂਗੁਂ, ਰਂਗੁਂ ਮਂ,ਸਂ ਰਂਗੁਂ, ਧਸਂ ਰਂ,ਮ ਧਸਂ, ਗੁਮ ਧ,ਰ ਗੁਮ, ਰਸ । ਗੁਮ ਧ,ਮ ਗੁ,ਮ ਧਸਂ ਧਮ, ਧਸਂ ਰਂ,ਗੁਂ ਰਂਸਂ, ਧਮ ਗੁਮ ਧਸਂ ਧਮ ਰਸ ।

੪. ਮਗੁ ਰਸ ਧ਼ਸ ਰਗੁ ਮਮ ਰਸ, ਧਮ ਗੁਮ ਧਸਂ ਰਂਸਂ ਧਮ ਗੁਮ ਰਸ, ਗੁਂਰਂ ਸਂਧ ਮਧ ਸਂਰਂ ਗੁਂਰਂ ਸਂਰਂ ਗੁਮਂ ਰਂਸਂ, ਧਸਂ ਗੁਂਰਂ ਸਂਸਂ ਧਮ, ਗੁਮ ਧਸਂ ਧਮ ਗੁਮ, ਧਮ ਗੁਮ ਰਸ ਧ਼ਸ ।

੫. ਸਰ ਰ,ਰ ਮਮ ਮਧ ਧ,ਧ ਸਂਸਂ ਸਂਰਂ ਰਂ,ਰਂ ਮਂਮਂ ਸਂਰਂ ਰਂ,ਧ ਸਂਸਂ, ਮਧ ਧ,ਗੁ ਮਮ ਰਸ । ਮਮ ਰ,ਮ ਮਰ ਮਮ, ਧਧ ਮ,ਧ ਧਮ ਧਧ, ਸਂਸਂ ਧ,ਸਂ ਸਂਧ ਸਂਸਂ, ਰਂਰਂ ਸਂ,ਰਂ ਰਂਸਂ ਰਂਰਂ, ਧਸਂ ਧਮ ਗੁਮ ਰਸ ।

੬. ਮਮ ਰਸ, ਧਧ ਮਮ ਸਂਸਂ ਧਧ, ਰਂਰਂ ਸਂਸਂ, ਮਂਮਂ ਰਂਰਂ, ਸਂਸਂ ਧਧ ਗੁਗੁ ਮਮ ਰਰ ਸਸ ਧ਼ਧ਼ ਸਸ ਰਰ ਗੁਗੁ ਮਮ ਧਧ ਸਂਸਂ ਰਂਰਂ ਗੁਂਗੁਂ ਮਂਮਂ ਸਂਰਂ ਸਂਸਂ, ਧਸਂ ਧਧ, ਮਧ ਮਮ, ਗੁਮ ਰਰ, ਸਰ ਸਸ ।

### ੧. ਰਾਗ ਅਭੋਗੀ-ਕਾਨੜਾ, ਤਿੰਨਤਾਲ (ਮੱਧਜ ਲਯ)

ਸਾਜਨਾ ਸੰਤ ਆਉ ਮੇਰੈ ॥ ੧ ॥ ਰਹਾਉ ॥੧॥
ਆਨਦਾ ਗੁਨ ਗਾਇ ਮੰਗਲ ਕਸਮਲਾ ਮਿਟਿ ਜਾਹਿ ਪਰੇਰੈ ॥
ਸੰਤ ਚਰਨ ਧਰਉ ਮਾਥੈ ਚਾਂਦਨਾ ਗ੍ਰਿਹਿ ਹੋਇ ਅੰਧੇਰੈ ॥ ੨ ॥
ਸੰਤ ਪ੍ਰਸਾਦਿ ਕਮਲੁ ਬਿਗਸੈ ਗੋਬਿੰਦ ਭਜਉ ਪੇਖਿ ਨੇਰੈ ॥ ੩ ॥
ਪ੍ਰਭ ਕ੍ਰਿਪਾ ਤੇ ਸੰਤ ਪਾਏ ਵਾਰਿ ਵਾਰਿ ਨਾਨਕ ਉਹ ਬੇਰੈ ॥ ੪ ॥
(ਕਾਨੜਾ ਮ: ੫, ਪੰਨਾ ੧੩੦੧)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | | |
| | | | | ਸ | | | | ਮ | | ਮ | | | | | |
| | | | ਰ | ਧ਼ | ਸ | ਰ | ਸਰ | ਗੁ | — | ਗੁ | ਮ | ਰ | — | ਸ | — |
| | | | ਸਾ | ਜ | ਨਾ | ਮੈਂ | ਤS | ਆ | S | ਉ | S | ਮੇ | S | ਰੇ | S |
| — | — | — | | | | | | | | | | | | | |
| S | S | S | | | | | | | | | | | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਮ | — | ਮ | ਧ | — | ਸਂ | ਧ | ਸਂ | — | ਸਂ | — | ਸਂ | — | ਸਂ | ਸਂ |
| | ਆ | S | ਨ | ਦਾ | S | ਗੁ | ਨ | ਗਾ | S | ਇ | S | ਮੈਂ | S | ਗ | ਲ |
| | | | | ਮਂ | | | | | | | | ਮ | | | |
| — | ਸਂ | ਰਂ | ਰਂ | ਗੁਂ | ਮਂ | ਰਂ | ਸਂ | ਧ | ਸਂ | ਧ | ਮ | ਗੁ | ਮ | ਰ | ਸ |
| S | ਕ | ਸ | ਮ | ਲਾ | S | ਮਿ | ਟ | ਜਾ | S | ਇ | ਪ | ਰੇ | S | ਰੈ | S |
| — | — | — | | | | | | | | | | | | | |
| S | S | S | | | | | | | | | | | | | |

ਸਾਜਨਾ... —ਬਾਕੀ ਤੁਕਾਂ ਅੰਤਰੇ ਤੇ ਲਾਓ ।

## ੨. ਰਾਗ ਅਭੋਗੀ ਕਾਨੜਾ. ਤਿੰਨਤਾਲ (ਮੱਧਜ ਲਯ)

ਨਾਰਦ ਸੇ ਚਤੁਰਾਨਨ ਸੇ, ਰੁਮਨਾ ਰਿਖ ਸੇ ਸਭ ਹੂ ਮਿਲਿ ਗਾਇਓ ॥
ਬੇਦ ਕਤੇਬ ਨ ਭੇਦ ਲਖਿਓ, ਸਭ ਹਾਰਿ ਪਰੇ ਹਰਿ ਹਾਥ ਨ ਆਇਓ ॥
ਪਾਇ ਸਕੈ ਨਹੀ ਪਾਰ ਉਮਾਪਤਿ, ਜਿਧ ਸਨਾਥ ਸਨੰਤਨ ਧਿਆਇਓ ॥
ਧਿਆਨ ਧਰੋ ਤਿਹ ਕੋ ਮਨ ਮੈਂ, ਜਿਹ ਕੋ ਅਮਿਤੋਜ ਸਭੈ ਜਗੁ ਛਾਇਓ ॥੮॥੨੫੦॥
(ਅਕਾਲ ਉਸਤਤਿ ਪਾ: ੧੦)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | | |
| | | | | | | | | ਮ | | | | | | | |
| — | ਰਮ | ਰ | ਸ | ਰ | ਧ਼ | ਸ | ਰ | ਗੁ | -ਮ | ਰ | ਸ | ਰ | — | ਸ | — |
| S | ਧਿਆ | ਨ | ਧ | ਰੋ | S | ਤਿ | ਹ | ਕੋ | SS | ਮ | ਨ | ਮੈਂ | S | S | S |
| | | | | ਧ | | | | ਮ | | ਮ | | | | | |
| — | ਮ | ਧ | ਸਂਧ | ਸਂ | — | ਧ | ਧ | ਗੁ | — | ਗੁ | ਮ | ਰ | — | ਸ | — |
| S | ਜਿਹ | ਕੋ | ਅਮਿ | ਤੋ | S | ਜ | ਸ਼ | ਭੈ | S | ਜ | ਗ | ਛਾ | S | ਇਓ | S |

ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਮ | ਮ | ਮੱ | ਧ | — | ਸਂ | ਧ | ਸਂ | — | ਸਂ | ਸਂ | ਧ | ਰਂ | ਸਂ | — |
| | ਨਾ | ਰ | ਦ | ਸੇ | ऽ | ਚ | ਤੁ | ਰਾ | ऽ | ਨ | ਨ | ਸੇ | ऽ | ऽ | ऽ |
| | | | | ਸਂ | | | | ਮ | | ਮ | | | | | |
| ਸਂਰੇਂ | ਰਂਮਂ | ਰਂ | ਸਂ | ਧ | ਸਂ | ਧ | ਧ | ਗੁ | — | ਗੁ | ਮ | ਰ | — | ਸ | — |
| ਰੁਮ | ਨਾऽ | ਰਿ | ਖ | ਸੇ | ऽ | ਸ | ਭ | ਹੂ | ऽ | ਮਿ | ਲਿ | ਗਾ | ऽ | ਇਓ | ऽ |

—ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੩. ਰਾਗ ਅਭੋਗੀ-ਕਾਨੜਾ, ਤਿੰਨਤਾਲ (ਮੱਧਜ ਲਯ)

ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾ ॥
ਅਨਿਕ ਬਾਰ ਕਰਿ ਬੰਦਨ ਸੰਤਨ ਊਹਾਂ ਚਰਨ ਗੋਬਿੰਦ ਜੀ ਕੇ ਬਸਨਾ ॥੧॥ਰਹਾਉ॥
ਅਨਿਕ ਭਾਂਤਿ ਕਰਿ ਦੁਆਰੁ ਨ ਪਾਵਉ ॥
ਹੋਇ ਕ੍ਰਿਪਾਲੁ ਤ ਹਰਿ ਹਰਿ ਧਿਆਵਉ ॥ ੧ ॥
ਕੋਟਿ ਕਰਮ ਕਰਿ ਦੇਹ ਨ ਸੋਧਾ ॥ ਸਾਧ ਸੰਗਤਿ ਮਹਿ ਮਨੁ ਪਰਬੋਧਾ ॥ ੨ ॥
ਤ੍ਰਿਸਨਾ ਨ ਬੂਝੀ ਬਹੁ ਰੰਗ ਮਾਇਆ ॥ ਨਾਮੁ ਲੈਤ ਸਰਬ ਸੁਖ ਪਾਇਆ ॥ ੩ ॥
ਪਾਰਬ੍ਰਹਮ ਜਬ ਭਏ ਦਇਆਲ ॥ ਕਹੁ ਨਾਨਕ ਤਉ ਛੂਟੇ ਜੰਜਾਲ ॥ ॥ ੪ ॥
(ਕਾਨੜਾ ਮ: ੫, ਪੰਨਾ ੧੨੯੮)

ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | | |
| | ਸ | | | ਸ | ਮ | | | | | | | ਮ | | | |
| — | ਗੁ | ਰ | ਸ | ਧ਼ | ਧ਼ | ਸ | — | ਮ | ਮ | ਮਧ | ਧ | ਗੁ | ਮ | ਰ | ਸ |
| ऽ | ਕੀ | ਰ | ਤ | ਪ੍ਰ | ਭ | ਕੀ | ऽ | ਗਾ | ਉ | ਮੇऽ | ਰੀ | ਰ | ਸ | ਨਾ | ऽ |
| | ਸ | | | | | | | ਮ | | ਮ | | | | | |
| — | ਧ਼ | ਸ | ਸ | ਰ | ਰ | ਸ | ਰ | ਗੁ | — | ਗੁ | ਮ | ਰ | — | ਸ | ਸ |
| ऽ | ਅਨਿ | ਕ | ਬਾ | ऽ | ਰ | ਕ | ਰ | ਬੰ | ऽ | ਦ | ਨ | ਸੰ | ऽ | ਤ | ਨ |
| | | | | | | | | ਮ | | ਮ | | | | | |
| — | ਮ | — | ਮ | ਧ | ਧ | ਸਂ | ਸਂ | ਗੁ | ਗੁ | ਗੁ | ਮ | ਰ | ਰ | ਸ | — |
| ऽ | ਊ | ऽ | ਹਾਂ | ਚ | ਰ | ਨ | ਗੋ | ਬਿੰ | ਦ | ਜੀ | ਕੇ | ਬ | ਸ | ਨਾ | ऽ |

ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | ਮ | | | | | | | | | | | |
| | ਮ | ਮ | ਮ | ਗੁ | ਰ | ਮ | ਮ | ਧ | — | ਸਂ | ਸਂ | ਧਸਂ | ਰਂਗੁਂ | ਰਂ | ਸਂ |
| | ਅਨਿ | ਕ | ਭਾ | ऽ | ਤ | ਕ | ਰ | ਦੁਆ | ऽ | ਰ | ਨ | ਪਾऽ | ऽऽ | ਵਉ | ऽ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਸਂ | | | ਮਂ | | | | | | | | ਮ | | | |
| — | ਧ | ਸਂ | ਸਂ | ਗੁਂ | ਮਂ | ਰਂ | ਸਂ | ਧ | ਸਂ | ਧ | ਮ | ਗੁ | ਮ | ਰ | ਸ |
| ऽ | ਹੋ | ਇ | ਕ੍ਰਿ | ਪਾ | ऽ | ਲ | ਤ | ਹ | ਰਿ | ਹ | ਰਿ | ਧਿਆ | ऽ | ਵਉ | ऽ |

—
ऽ ਕੀਰਤ... —ਬਾਕੀ ਤੁਕਾਂ ਅੰਤਰੇ ਤੇ ਲਾਓ।

## ੪. ਰਾਗ ਅਭੋਗੀ-ਕਾਨੜਾ, ਤਿੰਨਤਾਲ (ਮੱਧਜ ਲਯ)

ਠਾਕੁਰ ਜੀਉ ਤੁਹਾਰੋ ਪਰਨਾ ॥
ਮਾਨੁ ਮਹਤੁ ਤੁਮ੍ਹਾਰੈ ਊਪਰਿ ਤੁਮ੍ਰੀ ਓਟ ਤੁਮ੍ਹਾਰੀ ਸਰਨਾ ॥ ੧ ॥ ਰਹਾਉ ॥
ਤੁਮ੍ਰੀ ਆਸ ਭਰੋਸਾ ਤੁਮ੍ਰਾ ਤੁਮਰਾ ਨਾਮੁ ਰਿਦੈ ਲੈ ਧਰਨਾ ॥
ਤੁਮਰੋ ਬਲੁ ਤੁਮ ਸੰਗਿ ਸੁਹੇਲੇ ਜੋ ਜੋ ਕਹਹੁ ਸੋਈ ਸੋਈ ਕਰਨਾ ॥ ੧ ॥
ਤੁਮਰੀ ਦਇਆ ਮਇਆ ਸੁਖੁ ਪਾਵਉ ਹੋਹੁ ਕ੍ਰਿਪਾਲ ਤ ਭਉਜਲੁ ਤਰਨਾ ॥
ਅਭੈ ਦਾਨ ਨਾਮੁ ਹਰਿ ਪਾਇਓ ਸਿਰ ਡਾਰਿਓ ਨਾਨਕ ਸੰਤ ਚਰਨਾ ॥ ੨ ॥

(ਕਾਨੜਾ ਮ: ੫, ਪੰਨਾ ੧੨੯੯)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | | |
| | ਮ | | | | | | | ਮ | | ਮ | | | | | |
| — | ਗੁਮ | ਰ | ਸ | ਰ | ਧ਼ | ਸ | ਰ | ਗੁ | — | ਗੁ | ਮ | ਰ | ਰ | ਸ | — |
| ऽ | ਠਾऽ | ਕੁ | ਰ | ਜੀ | ऽ | ਉ | ਤੁ | ਹਾ | ऽ | ਰੋ | ऽ | ਪ | ਰ | ਨਾ | ऽ |
| | ਸ | | | | | | | ਮ | | | | | | | |
| — | ਧ਼ | ਧ਼ | ਧ | ਸ | — | ਸ | ਸ | ਗੁ | ਮ | ਰ | ਸ | ਰ | — | ਸ | ਸ |
| ऽ | ਮਾ | ਨ | ਮ | ਹ | ऽ | ਤ | ਤੁ | ਮ੍ਹਾ | ऽ | ਰੈ | ऽ | ਉ | ऽ | ਪ | ਰ |
| | | | | ਸਂ | | | | ਮ | | ਮ | | | | | |
| — | ਮ | ਧ | ਧ | ਧ | ਸਂ | ਧ | ਧ | ਗੁ | — | ਗੁ | ਮ | ਰ | ਰ | ਸ | — |
| ऽ | ਤੁ | ਮ | ਰੀ | ਓ | ऽ | ਟ | ਤੁ | ਮ੍ਹਾ | ऽ | ਰੀ | ऽ | ਸ | ਰ | ਨਾ | ऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਮ | ਧ | ਧ | ਸਂ | — | ਧ | ਧ | ਮ | — | ਧ | — | ਸਂ | ਸਂ | ਸਂ | — |
| | ਤੁ | ਮ | ਰੀ | ਆ | ऽ | ਸ | ਭ | ਰੋ | ऽ | ਸਾ | ऽ | ਤੁ | ਮ | ਰਾ | ऽ |
| | ਸਂ | | | | | | | ਸਂ | | | | ਮ | | | |
| — | ਧ | ਸਂ | ਰਂਮਂ | ਰਂ | — | ਸਂ | ਸਂ | ਧ | ਸਂ | ਧ | — | ਗੁ | ਮ | ਰ | ਸ |
| ऽ | ਤੁ | ਮ | ਰਾऽ | ਨਾ | ऽ | ਮ | ਰਿ | ਦੈ | ऽ | ਲੈ | ऽ | ਧ਼ | ਰ | ਨਾ | ऽ |

—
ऽ ਠਾਕੁਰ... —ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੫. ਰਾਗ ਅਭੋਗੀ-ਕਾਨੜਾ, ਤਾਲ-ਸੂਲਫਾਕ (ਦਰੁੱਤ ਲਯ)

ਸਾਜਨ ਮੀਤ ਸੁਆਮੀ ਨੇਰੋ ॥
ਪੇਖਤ ਸੁਨਤ ਸਭਨ ਕੈ ਸੰਗੇ ਥੋਰੈ ਕਾਜ ਬੁਰੋ ਕਹ ਫੇਰੋ ॥ ੧ ॥ ਰਹਾਉ ॥
ਨਾਮ ਬਿਨਾ ਜੇਤੋ ਲਪਟਾਇਓ ਕਛੂ ਨਹੀ ਨਹੀ ਕਛੁ ਤੇਰੋ ॥
ਆਗੈ ਦ੍ਰਿਸਟਿ ਆਵਤ ਸਭ ਪਰਗਟ ਈਹਾ ਮੋਹਿਓ ਭਰਮ ਅੰਧੇਰੋ ॥ ੧ ॥
ਅਟਕਿਓ ਸੁਤ ਬਨਿਤਾ ਸੰਗ ਮਾਇਆ ਦੇਵਨਹਾਰੁ ਦਾਤਾਰੁ ਬਿਸੇਰੋ ॥
ਕਹੁ ਨਾਨਕ ਏਕੈ ਭਾਰੋਸਉ ਬੰਧਨ ਕਾਟਨਹਾਰੁ ਗੁਰੁ ਮੇਰੋ ॥ ੨ ॥

(ਕਾਨੜਾ ਮ: ੫, ਪੰਨਾ ੧੩੦੩)

### ਅਸਥਾਈ

| × | | ੦ | | ੨ | | ੩ | | ੦ | |
|---|---|---|---|---|---|---|---|---|---|
| | | | | | | | | ਰ | ਰਮ |
| | | | | | | | | ਸਾ | ਜਨ |
| ਮ<br>ਗੁ | — | ਰ | ਸ | ਰ | ਧ਼ | ਸ | — | ਰ | ਰਮ |
| ਮੀ | ऽ | ਤ | ਸੁ | ਆ | ऽ | ਮੀ | ऽ, | ਸਾ | ਜਨ |
| ਮ<br>ਗੁ | — | ਰ | ਸ | ਰ | ਧ਼ | ਸ | — | — | — |
| ਮੀ | ऽ | ਤ | ਸੁ | ਆ | ऽ | ਮੀ | ऽ | ऽ | ऽ |
| ਸ<br>ਧ਼ | — | ਸ | — | ਰ | — | ਗੁ | — | | |
| ਨੇ | ऽ | ਰੋ | ऽ | ऽ | ऽ | ऽ | ऽ | | |

### ਅੰਤਰਾ

| × | | ੦ | | ੨ | | ੩ | | ੦ | |
|---|---|---|---|---|---|---|---|---|---|
| ਮ | — | ਧ | ਧ | ਸਂ | ਸਂ | ਸਂ | — | — | ਸਂ |
| ਪੇ | ऽ | ਖ | ਤ | ਸੁ | ਨ | ਤ | ऽ | ऽ | ਸ |
| ਧ | ਸਂ | ਮਂ<br>ਗੁਂ | ਮਂ | ਰਂ | — | ਸਂ | — | — | — |
| ਭ | ਨ | ਕੈ | ऽ | ਸੰ | ऽ | ਗੇ | ऽ | ऽ | ऽ, |
| ਧ<br>ਸਂ | — | ਧ | — | ਮ<br>ਗੁ | ਮ | ਰ | — | ਸ | ਸ |
| ਥੋ | ऽ | ਰੈ | ऽ | ਕਾ | ऽ | ਜ | ऽ | ऽ | ਬੁ |
| ਧ਼ | ਸ | ਰ | ਮ | ਮ<br>ਗੁ | — | ਰ | ਸ | ਰ | ਰਮ |
| ਰੋ | ऽ | ਕ | ਹ | ਫੇ | ऽ | ਰੋ | ऽ | ਸਾ | ਜਨ |

—ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੬. ਰਾਗ ਅਭੋਗੀ-ਕਾਨੜਾ, ਇਕਤਾਲਾ (ਦਰੁੱਤ ਲਯ)

ਐਸੀ ਮਾਂਗੁ ਗੋਬਿਦ ਤੇ ॥
ਟਹਲ ਸੰਤਨ ਕੀ ਸੰਗੁ ਸਾਧੂ ਕਾ ਹਰਿ ਨਾਮਾਂ ਜਪਿ ਪਰਮ ਗਤੇ ॥੧॥ਰਹਾਉ॥
ਪੂਜਾ ਚਰਨਾ ਠਾਕੁਰ ਸਰਨਾ ॥ ਸੋਈ ਕੁਸਲੁ ਜੁ ਪ੍ਰਭ ਜੀਉ ਕਰਨਾ ॥੧॥
ਸਫਲ ਹੋਤ ਇਹ ਦੁਰਲਭ ਦੇਹੀ ॥ ਜਾ ਕਉ ਸਤਿਗੁਰੁ ਮਇਆ ਕਰੇਹੀ ॥੨॥
ਅਗਿਆਨ ਭਰਮੁ ਬਿਨਸੈ ਦੁਖ ਡੇਰਾ ॥ ਜਾ ਕੈ ਹਿਰਦੈ ਬਸਹਿ ਗੁਰ ਪੈਰਾ ॥੩॥
ਸਾਧਸੰਗਿ ਰੰਗਿ ਪ੍ਰਭੁ ਧਿਆਇਆ ॥ ਕਹੁ ਨਾਨਕ ਤਿਨਿ ਪੂਰਾ ਪਾਇਆ ॥੪॥

(ਕਾਨੜਾ ਮ: ੫, ਪੰਨਾ ੧੨੯੮)

### ਅਸਥਾਈ

| | | | | | | | | | | | |
|---|---|---|---|---|---|---|---|---|---|---|---|
| × | | ੦ | | ੨ | | ੦ | | ੩ | | ੪ | |
| ਮ | | | | | | | | | | | |
| ਗੁ | ਮ | ਰ | ਸ | — | ਸ | ਧ਼ | ਸ | ਰ | ਧ਼ | ਸ | — |
| ਐ | ऽ | ਸੀ | ਮਾ | ऽ | ਗ | ਗੋ | ਬਿ | ਦ | ਤੇ | ऽ | ऽ |
| | | | | | | ਮ | ਮ | | | | |
| ਮ | ਮ | ਮ | ਧ | ਧ | ਧ | ਗੁ | ਗੁ | ਮ | ਰ | ਸ | — |
| ਟਹ | ਲ | ਸੰ | ਤ | ਨ | ਕੀ | ਸੰ | ਗ | ਸਾ | ਧੂ | ਕਾ | ऽ |
| | | | | | | ਮ | ਮ | | | | |
| ਮ | ਧ | ਧ | ਸਂ | ਸਂ | ਸਂ | ਗੁ | ਗੁ | ਮ | ਰ | ਸ | — |
| ਹ | ਰਿ | ਨਾ | ਮਾਂ | ਜ | ਪ | ਪਰ | ਮ | ਗ | ਤੇ | ऽ | ऽ |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਧ | — | ਸਂ | ਸਂ | — | ਧ | ਸਂ | ਰਂ | ਸਂ | ਸਂ | — |
| ਪੂ | ਜਾ | ऽ | ਚਰ | ਨਾ | ऽ | ਠਾ | ਕੁ | ਰ | ਸਰ | ਨਾ | ऽ |
| ਮਂ | | | | | | ਮ | ਮ | | | | |
| ਰਂ | ਮਂ | ਰਂ | ਸਂ | ਸਂ | ਧ | ਗੁ | ਗੁ | ਮ | ਰ | ਸ | — |
| ਸੋ | ਈ | ਕੁ | ਸ | ਲ | ਜੁ | ਪ੍ਰਭ | ਜੀ | ਉ | ਕਰ | ਨਾ | ऽ |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੭. ਰਾਗ ਅਭੋਗੀ-ਕਾਨੜਾ ਇਕਤਾਲਾ (ਦਰੁੱਤ ਲਯ)

ਚਰਨ ਸਰਨ ਗੋਪਾਲ ਤੇਰੀ ॥
ਮੋਹ ਮਾਨ ਧੋਹ ਭਰਮ ਰਾਖਿ ਲੀਜੈ ਕਾਟਿ ਬੇਰੀ ॥ ੧ ॥ਰਹਾਉ ॥
ਬੂਡਤ ਸੰਸਾਰ ਸਾਗਰ ॥ ਉਧਰੇ ਹਰਿ ਸਿਮਰਿ ਰਤਨਾਗਰ ॥ ੧ ॥
ਸੀਤਲਾ ਹਰਿ ਨਾਮੁ ਤੇਰਾ ॥ ਪੂਰਨੋ ਠਾਕੁਰ ਪ੍ਰਭੁ ਮੇਰਾ ॥ ੨ ॥
ਦੀਨ ਦਰਦ ਨਿਵਾਰਿ ਤਾਰਨ ॥ ਹਰਿ ਕ੍ਰਿਪਾ ਨਿਧਿ ਪਤਿਤ ਉਧਾਰਨ ॥੩॥
ਕੋਟਿ ਜਨਮ ਦੂਖ ਕਰਿ ਪਾਇਓ ॥ ਸੁਖੀ ਨਾਨਕ ਗੁਰਿ ਨਾਮੁ ਦ੍ਰਿੜਾਇਓ ॥੪॥

(ਕਾਨੜਾ ਮ: ੫, ਪੰਨਾ ੧੩੦੧)

### ਅਸਥਾਈ

| × | | ੦ | | ੨ | | ੦ | | ੩ | | ੪ | |
|---|---|---|---|---|---|---|---|---|---|---|---|
| | | | | | | ਮ | ਮ | | | | |
| ਮ | ਮ | ਧ | ਸਂ | ਧ | ਧ | ਗੁ | ਗੁ | ਮ | ਰ | ਸ | — |
| ਚ | ਰ | ਨ | ਸ | ਰ | ਨ | ਗ | ਪਾ | ਲ | ਤੇ | ਰੀ | ऽ |
| ਮ | ਮ | | | | | | | | | | |
| ਗੁ | ਗੁ | ਮ | ਰ | — | ਸ | ਧ਼ | ਸ | ਧ਼ | ਰ | ਸ | ਸ |
| ਮੋ | ਹ | ऽ | ਮਾ | ऽ | ਨ | ਧੋ | ਹ | ऽ | ਭ | ਰ | ਮ |
| | | | | | | ਮ | | | | | |
| ਮ | ਧ | ਸਂ | ਧ | ਮ | ਮ | ਗੁ | — | ਮ | ਰ | ਸ | — |
| ਰਾ | ऽ | ਖ | ਲੀ | ऽ | ਜੈ | ਕਾ | ऽ | ਟ | ਬੇ | ਰੀ | ऽ |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ | ਗੁ | ਮ | ਧ | ਧ | ਮ | ਧ | ਸਂ | ਧ | ਸਂ | ਸਂ | ਸਂ |
| ਬੂ | ऽ | ऽ | ਡ | ਤ | ऽ | ਸੰ | ਸਾ | ਰ | ਸਾ | ਗ | ਰ |
| | | | | | | ਮ | | | | | |
| ਰਂ | ਮਂ | ਰਂ | ਸਂ | ਸਂ | ਧ | ਗੁ | ਗੁ | ਮ | ਰ | ਸ | ਸ |
| ਉ | ਧ | ਰੇ | ਹ | ਰਿ | ਸਿ | ਮ | ਰ | ਰਤ | ਨਾ | ਗ | ਰ |

—ਬਾਕੀ ਤੁਕਾਂ ਅੰਤਰੇ ਤੇ ਲਾਓ।

## ੮. ਰਾਗ ਅਭੋਗੀ-ਕਾਨੜਾ, ਝਪਤਾਲ (ਮੱਧਜ ਲਯ)

ਜੀਅ ਪ੍ਰਾਨ ਮਾਨ ਦਾਤਾ ॥ ਹਰਿ ਬਿਸਰਤੇ ਹੀ ਹਾਨਿ ॥ ੧ ॥ ਰਹਾਉ ॥
ਗੋਬਿੰਦ ਤਿਆਗਿ ਆਨ ਲਾਗਹਿ ਅੰਮ੍ਰਿਤੋ ਡਾਰਿ ਭੂਮਿ ਪਾਗਹਿ ॥
ਬਿਖੈ ਰਸ ਸਿਉ ਆਸਕਤ ਮੂੜੇ ਕਾਹੇ ਸੁਖ ਮਾਨਿ ॥ ੧ ॥
ਕਾਮਿ ਕ੍ਰੋਧਿ ਲੋਭਿ ਬਿਆਪਿਓ ਜਨਮ ਹੀ ਕੀ ਖਾਨਿ ॥
ਪਤਿਤ ਪਾਵਨ ਸਰਨਿ ਆਇਓ ਉਧਰੁ ਨਾਨਕ ਜਾਨਿ ॥ ੨ ॥

(ਕਾਨੜਾ ਮ: ੫, ਪੰਨਾ ੧੩੦੩)

### ਅਸਥਾਈ

| | | | | | | | | | |
|---|---|---|---|---|---|---|---|---|---|
| × | | ੨ | | | ੦ | | ੩ | | |
| ਮ | | | | | | | | | |
| ਗੁ | ਮ | ਰ | — | ਸ | ਰ | ਧ | ਸ | — | ਰ |
| ਜੀ | ਅ | ਪ੍ਰਾ | ઽ | ਨ | ਮਾ | ਨ | ਦਾ | ઽ | ਤਾ |
| ਮ | | | | | ਮ | | | | |
| ਗੁ | ਮ | ਮ | ਧ | ਧ | ਗੁ | ਮ | ਰ | ਸ | ਸ |
| ਹ | ਰਿ | ਬਿ | ਸ | ਰ | ਤੇ | ਹੀ | ਹਾ | ઽ | ਨ |

### ਅੰਤਰਾ

| | | | | | | | | | |
|---|---|---|---|---|---|---|---|---|---|
| ਮ | ਮ | ਧ | — | ਮ | ਧ | ਧ | ਸਂ | — | ਸਂ |
| ਗੋ | ਬਿੰਦ | ਤਿਆ | ઽ | ਗ | ਆ | ਨ | ਲਾ | ઽ | ਗਹਿ |
| ਸਂ | | | | | | | | | |
| ਧ | ਸਂ | ਰਂਗੁਂ | ਰਂ | ਸਂ | ਰਂ | ਧ | ਸਂ | — | ਸਂ |
| ਅੰ | ਮ੍ਰਿ | ਤੋઽ | ਡਾ | ਰ | ਭੂ | ਮ | ਪਾ | ઽ | ਗਹਿ |
| ਮਂ | | | | | | | | | |
| ਗੁਂ | ਮਂ | ਰਂ | ਸਂ | ਸਂ | ਧ | ਸਂ | ਧ | ਮ | ਮ |
| ਬਿ | ਖੈ | ਰ | ਸ | ਸਿਉ | ਆ | ਸ | ਕ | ઽ | ਤ |
| ਮ | | | | | ਮ | | | | |
| ਗੁ | ਮ | ਧ | — | ਧ | ਗੁ | ਮ | ਰ | ਸ | ਸ |
| ਮੂ | ੜੇ | ਕਾ | ઽ | ਹੇ | ਸੁ | ਖ | ਮਾ | ઽ | ਨ |

—ਬਾਕੀ ਤੁਕਾਂ ਅੰਤਰੇ ਤੇ ਲਾਓ।

(ਅਭੋਗੀ-ਕਾਨੜਾ ਰਾਗ ਸਮਾਪਤਿ)

# ਰਾਗ ਅੜਾਨਾ-ਕਾਨੜਾ

| | | |
|---|---|---|
| ਵਾਦੀ—ਸਂ (ਤਾਰ ਸ:) | ਠਾਟ —ਆਸਾਵਰੀ | ਸਮਾਂ—ਰਾਤ ਦਾ ਤੀਜਾ ਪਹਿਰ । |
| ਸੰਵਾਦੀ—ਪ | ਜਾਤੀ—ਖਾੜਵ-ਖਾੜਵ | ਵਿਸ਼ੇਸ਼—ਰਾਤ ਦਾ ਸਾਰੰਗ |

ਆਰੋਹ—ਸ ਰ ਮ ਪ, ਧੁ ਨ ਸਂ ।

ਨੁ

ਅਵਰੋਹ—ਸਂ, ਧੁ ਨੁ ਪ, ਮ ਪ, ਗੁ ਮ, ਰਸ ।

ਨੁ ਮ

ਮੁਖ ਅੰਗ—ਸਂ ਧੁ ਨ ਸਂ, ਰਂ ਨੁਸਂ ਧੁ ਨੁ ਪ, ਮ ਪ, ਗੁਮ-ਰ ਸ ।

ਪ੍ਰਾਚੀਨ ਸੰਸਕ੍ਰਿਤ ਗ੍ਰੰਥਾਂ ਵਿਚ ਅੜਾਨਾ-ਕਾਨੜਾ ਰਾਗ ਦਾ ਉਲੇਖ ਨਹੀਂ ਮਿਲਦਾ । ਮੱਧਜ ਕਾਲੀਨ ਵਿਦਵਾਨਾਂ ਵਿਚੋਂ ਸਭ ਤੋਂ ਪਹਿਲਾਂ ਲੋਚਨ ਨੇ "ਰਾਗ ਤਰੰਗਣੀ" ਵਿਚ ਇਸ ਦਾ ਵਰਣਨ ਕੀਤਾ ਹੈ। ਉਸ ਤੋਂ ਬਾਅਦ ਹਿਰਦੈ ਨਾਰਾਇਣ ਦੇਵ ਤੇ ਭਾਵਭੱਟ ਨੇ "ਮੇਘ ਰਾਗੇਣ ਸੰਯੁਕਤ" ਕਹਿ ਕੇ ਇਸ ਦਾ ਜ਼ਿਕਰ ਕੀਤਾ ਹੈ। ਇੰਜ ਇਸ ਨੂੰ ਯਾਵਨਿਕ ਜਾਂ ਆਧੁਨਿਕ ਰਾਗ ਕਹਿ ਸਕਦੇ ਹਾਂ । ਪਰ ਅਜੇ ਤਕ ਇਹ ਪਤਾ ਨਹੀਂ ਚਲਿਆ ਕਿ ਇਸ ਰਾਗ ਦਾ ਅਵਿਸ਼ਕਾਰਕ ਕੌਣ ਸੀ ।

ਇਸ ਰਾਗ ਦੀ ਉਤਪੱਤੀ ਆਸਾਵਰੀ ਠਾਟ ਤੋਂ ਮੰਨੀ ਗਈ ਹੈ : ਇਸ ਦੀ ਜ਼ਾਤੀ ਖਾੜਵ ਜਾਂ ਵੱਕ੍ਰ-ਸੰਪੂਰਣ, ਵਾਦੀ ਤਾਰ ਸਪਤਕ ਦਾ ਖੜਜ, ਸੰਵਾਦੀ ਪੰਚਮ ਅਤੇ ਗਾਉਣ ਦਾ ਸਮਾਂ ਰਾਤ ਦਾ ਤੀਜਾ ਪਹਿਰ (ਮੱਧਜ ਰਾਤ) ਹੈ। ਅੜਾਨਾ ਬਹੁਤ ਕੁਝ ਦਰਬਾਰੀ ਦੇ ਸਮਾਨ ਹੋਣ ਕਾਰਣ ਦਰਬਾਰੀ ਦਾ ਸਮਪ੍ਰਕ੍ਰਿਤਿਕ ਰਾਗ ਮੰਨਿਆ ਜਾਂਦਾ ਹੈ। ਪਰ ਇਨ੍ਹਾਂ ਦੋਹਾਂ ਰਾਗਾਂ ਇਚ ਸਮਾਨਤਾ ਹੁੰਦੇ ਹੋਏ ਭੀ ਵਾਦ-ਸੰਵਾਦ ਤੇ ਸੁਰਤੀ-ਭੇਦ ਦਾ ਅੰਤਰ ਹੈ । ਜਿਵੇਂ :—ਦਰਬਾਰੀ ਪੂਰਵਾਂਗ ਵਾਦੀ ਰਾਗ ਹੈ ਅਤੇ ਅੜਾਨਾ ਉਤ੍ਰਾਂਗ ਵਾਦੀ । ਇਸ ਤੋਂ ਇਲਾਵਾ ਦਰਬਾਰੀ ਦਾ "ਗੰਧਾਰ-ਧੈਵਤ" ਅਤੀ ਕੋਮਲ ਤੇ ਅੰਦੋਲਿਤ ਹਨ, ਪਰ ਅੜਾਨਾ ਰਾਗ ਵਿਚ ਇਹ ਦੋਵੇਂ ਸੁਰ ਅੰਦੋਲਿਤ ਨਹੀਂ, ਸਗੋਂ "ਗੰਧਾਰ ਧੈਵਤ ਤੇ ਨਿਖਾਦ" ਗਾਉਣ ਸਮੇਂ ਕੋਮਲ ਤੋਂ ਥੋੜੇ ਉੱਚੇ ਸੁਣਾਈ ਦਿੰਦੇ ਹਨ । ਇਹੋ ਸੁਰਤੀ-ਭੇਦ ਇਨ੍ਹਾਂ ਦੋਹਾਂ ਰਾਗਾਂ ਨੂੰ ਇਕ ਦੂਜੇ ਤੋਂ ਵੱਖ ਕਰਦਾ ਹੈ, ਭਾਰਤੀਯ ਸੰਗੀਤ ਦੀ ਇਹੋ ਤਾਂ ਵਿਸ਼ੇਸ਼ਤਾ ਹੈ। ਬਾਕੀ ਇਨ੍ਹਾਂ ਸੰਗੀਤਕ ਬਾਰੀਕੀਆਂ ਨੂੰ ਲਿਖਤੀ ਰੂਪ ਵਿਚ ਪ੍ਰਗਟ ਨਹੀਂ ਕੀਤਾ ਜਾ ਸਕਦਾ, ਕੇਵਲ ਉਸਤਾਦ (ਗੁਰੂ) ਹੀ ਐਸੇ ਰਾਗਾਂ ਦੇ ਸੂਖਮ ਸੁਰਤੀ-ਭੇਦਾਂ ਨੂੰ ਗਾਇਨ ਕਰਕੇ ਦੱਸ ਸਕਦਾ ਹੈ। ਇਸੇ ਲਈ ਇਸ ਨੂੰ ਗੁਰਮੁਖੀ ਵਿਦਿਆ ਕਿਹਾ ਜਾਂਦਾ ਹੈ।

ਦਰਬਾਰੀ ਗੰਭੀਰ ਤੇ ਪੂਰਵਾਂਗ ਪ੍ਰਧਾਨ ਰਾਗ ਹੈ ਅਤੇ ਅੜਾਨਾ-ਕਾਨੜਾ ਚੰਚਲ ਤੇ ਉਤ੍ਰਾਂਗ

ਨੁ ਨੁ ਮ ਸ ਨੁ

ਪ੍ਰਧਾਨ ਮੰਨਿਆ ਜਾਂਦਾ ਹੈ । ਇਸ ਦਾ ਸੁਰ-ਰੂਪ "ਸਂ, ਧੁਨਸਂ, ਰਂਸਂ-ਧੁਨੁਪ, ਮਪ, ਗੁਮ, ਰਸ-ਸਰਮਪ ਧੁ,

ਮਂ ਨੁ ਨੁ ਮ ਮ ਮਂ ਨੁ

ਰਂਸਂ—ਗੁਮਂਰਂਸਂ. ਨਸਂ ਧੁਨਸਂ ਪਨੁਮਪਸਂ—ਧੁਨੁਪ, ਗੁਮ, ਰਸ—ਰਮਪਨੁਸਂਰਂ ਗੁਮਂਰਂਸਂ, ਰਂਨਸਂ ਧੁਨਸਂ" ਇਸ

